# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



## ਵਸੀਅਤ

ਜਦ ਕਦੇ ਵੀ ਮੈਂ ਮਰ ਜਾਵਾਂ, ਗ਼ਮ ਵਿਚ ਸੋਗ ਮਨਾਇਓ ਨਾ,
ਸੋਚ ਮੇਰੀ ਨੂੰ ਤੁਸੀਂ ਬਚਾਉਣਾ, ਬਹੁਤੇ ਢੌਂਗ ਰਚਾਇਓ ਨਾ।
ਕਿਸੇ ਭੁੱਖੇ-ਗੁਰਬੇ ਢਿੱਡੜੇ ਨੂੰ, ਉਹ ਘਿਓ ਤੇ ਸ਼ੱਕਰ ਦੇ ਦੇਣਾ,
ਉਹ ਮੇਰੇ ਕੀ ਕੰਮ ਆਉਣਾ, ਮੇਰੀ ਲਾਸ਼ ਦੇ ਮੂੰਹ ਵਿਚ ਪਾਇਓ ਨਾ।
ਇਕ ਨੰਗ-ਧੜੰਗੇ ਬਚੜੇ ਨੂੰ, ਇਕ ਸੂਟ ਸੰਵਾਕੇ ਦੇ ਦੇਣਾ,
ਉਹ ਤਾਂ ਸਰਦੀ ਤੋਂ ਬਚ ਜਾਊ, ਮੇਰੀ ਲਾਸ਼ ਤੇ ਕਫ਼ਨ ਪਾਇਓ ਨਾ।
ਉਹ ਬਾਲਣ ਸੁੱਕੀਆਂ ਲੱਕੜਾਂ ਦਾ, ਦੇ ਦਿਓ ਕਿਸੇ ਗ਼ਰੀਬਣ ਨੂੰ,
ਉਹਦਾ ਚੁੱਲ੍ਹਾ ਮੱਚਦਾ ਹੋ ਜਾਊ, ਮੇਰੀ ਲਾਸ਼ ਨੂੰ ਲਾਂਬੂ ਲਾਇਓ ਨਾ।
ਮੇਰੀ ਕਬਰ ਨੂੰ ਪੁੱਟਣ ਦੇ ਬਦਲੇ, ਇਕ ਕੁੱਲੀ ਉਸ ਥਾਂ ਪਾ ਦੇਣੀ,
ਕੋਈ ਤਾਂ ਬੇਘਰਾ ਆਕੇ ਵਸ ਜਾਊ, ਲਾਸ਼ ਮੇਰੀ ਦਫਨਾਇਓ ਨਾ।
ਨੈਣ ਮੇਰੇ ਤਾਂ ਕੱਢਕੇ ਦੋਨੋਂ, ਕਿਸੇ ਲੋੜਵੰਦ ਦੇ ਪਾ ਦੇਣਾ,
ਉਹ ਤਾਂ ਕੁਦਰਤ ਨੂੰ ਤੱਕ ਲਊਗਾ, ਮੇਰੇ ਲਈ ਕੁਝ ਚਾਹਿਓ ਨਾ।
ਪਸ਼ੂਆਂ ਦੇ ਨੇ ਹੱਡ ਵਿਕਦੇ, ਤੇਰਾ ਚੰਮ ਵੀ ਕੰਮ ਨਹੀਂ ਆਉਣਾ,
ਇਸ ਗੀਤ ਨੂੰ ਤੋੜਨ ਦੇ ਲਈ, ਤਰਕਸ਼ੀਲੋ ਘਬਰਾਇਓ ਨਾ।
ਸਰੀਰ-ਦਾਨ ਤੇ ਅੰਗ-ਦਾਨ, ਜਿਉਂਦੇ ਜੀਅ ਮੈਂ ਕਰ ਚੱਲਿਆ ਹਾਂ,
'ਹਰਮਨ' ਜਲਦੀ ਸੂਚਿਤ ਕਰਨਾ, ਬਹੁਤੀ ਦੇਰ ਲਗਾਇਓ ਨਾ।

*ਮਨਜੀਤ ਹਰਮਨ, ਗੜ੍ਹਸ਼ੰਕਰ*


ਮੁੱਖ ਸੰਪਾਦਕ (ਆਨਰੇਰੀ)
ਰਾਜਪਾਲ ਸਿੰਘ
✆ 01635-270109
rajpaulsingh@sancharnet.in

ਸੰਪਾਦਕੀ ਬੋਰਡ (ਆਨਰੇਰੀ)
ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ
ਵਿਜੇ ਬੰਬੇਲੀ
ਅੰਮ੍ਰਿਤ ਰਿਸ਼ੀ

ਮੁੱਖ ਪ੍ਰਬੰਧਕ
ਸੁਖਵਿੰਦਰ ਬਾਗਪੁਰ
✆ 01821-261338(S), 271438(R)
appuarts@rediffmail.com

ਚੰਦੇ
ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼ ਸਾਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ਼ : 2500 ਰੁਪਏ

ਸੰਪਰਕ, ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148101
ਫੋਨ - 01679-241466
tspmagazine@yahoo.co.in

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫ਼ਟ ਜਾਂ ਪੋਸਟਲ ਆਰਡਰਾਂ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)* ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ. 4, 93 ਐਡੀਟਰ, ਪੰਜਾਬ, ਚੰਡੀਗੜ੍ਹ, 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।




## ਸੰਪਾਦਕੀ

21ਵੀਂ ਸਦੀ ਦੇ ਚੌਥੇ ਸਾਲ ਵਿੱਚ ਪ੍ਰਵੇਸ਼ ਕਰਨ ਮੌਕੇ ਜੇ ਅਸੀਂ ਬੀਤੇ ਸਾਲ 'ਤੇ ਝਾਤੀ ਮਾਰੀਏ ਤਾਂ ਹਿੰਦੁਸਤਾਨ ਇੱਕ ਅਜੀਬ ਵਿਰੋਧਾਭਾਸੀ ਸਥਿਤੀ ਵਿਚੋਂ ਲੰਘ ਰਿਹਾ ਦਿਖਾਈ ਦਿੰਦਾ ਹੈ। ਇੱਕ ਪਾਸੇ ਦੇਸ਼ ਦੀ ਭਾਰੂ ਸਿਆਸਤ ਉੱਪਰ ਫਿਰਕੂ ਜਾਂ ਜਾਤੀ ਅਧਾਰ ਵਾਲੀਆਂ ਪਾਰਟੀਆਂ ਨੇ ਗਲਬਾ ਪਾ ਲਿਆ ਹੈ ਦੂਜੇ ਪਾਸੇ ਓਨ੍ਹਾਂ ਨੇ ਜਮਹੂਰੀ ਅਤੇ ਲੋਕ ਪੱਖੀ ਸ਼ਕਤੀਆਂ ਕੋਲੋਂ ਉਨ੍ਹਾਂ ਦੇ ਮੁੱਦੇ ਉਧਾਲ ਲਏ ਹਨ। ਪਿਛਲੇ ਵਰ੍ਹੇ ਵਿੱਚ ਬੜੀ ਕੁਸ਼ਲਤਾ ਨਾਲ ਫਿਰਕੂ, ਇਲਾਕਾਈ ਜਾਂ ਜਾਤੀ ਦਿੱਖ ਨਾਲ ਇਨ੍ਹਾਂ ਪਾਰਟੀਆਂ ਨੇ ਆਪੋ ਆਪਣੇ ਵੋਟ ਬੈਂਕਾਂ ਨੂੰ ਨਾਲ ਜੋੜਿਆ ਪਰ ਨਾਲ ਹੀ ਉਨ੍ਹਾਂ ਦੇ ਆਰਥਿਕ ਮਸਲਿਆਂ ਜਿਵੇਂ ਬਿਜਲੀ, ਪਾਣੀ ਆਦਿ ਮਸਲਿਆਂ ਦੀ ਵੀ ਗੱਲ ਕੀਤੀ। ਇਹ ਵਰਤਾਰਾ ਵੱਖ ਵੱਖ ਰਾਜਾਂ ਦੀਆਂ ਇਸ ਸਾਲ ਹੋਈਆਂ ਚੋਣਾਂ ਵਿੱਚ ਦੇਖਿਆ ਜਾ ਸਕਦਾ ਹੈ। ਨਰਿੰਦਰ ਮੋਦੀ ਗੁਜਰਾਤ ਵਿੱਚ ਮੁਸਲਿਮ ਵਿਰੋਧੀ ਦੰਗਿਆਂ ਦਾ ਕਹਿਰ ਢਾਹ ਕੇ ਵੀ ਮੁੱਖ ਵੋਟ ਕੈਚਰ ਸ਼ਖ਼ਸੀਅਤ ਬਣਿਆ ਰਿਹਾ। ਰਿਸ਼ਵਤ ਦੇ ਪੈਸੇ ਮੱਥੇ ਉਤੇ ਲਾਕੇ ਇਹ ਕਹਿਣ ਵਾਲਾ, ਕਿ ਪੈਸਾ ਖੁਦਾ ਤੋਂ ਘੱਟ ਨਹੀਂ, ਕੇਂਦਰੀ ਮੰਤਰੀ ਜੁਦੇਵ ਵੀ ਛਤੀਸਗੜ੍ਹ ਵਿੱਚ ਉਸੇ ਤਰ੍ਹਾਂ ਛਾਇਆ ਰਿਹਾ। ਕਾਰਣ ਇਹੀ ਸੀ ਕਿ ਉਸਨੇ ਵੱਡੀ ਪੱਧਰ ਉਤੇ ਆਦਿਵਾਸੀ ਅਤੇ ਦਲਿਤ ਇਸਾਈਆਂ ਨੂੰ ਮੁੜ ਹਿੰਦੂ ਧਰਮ ਵਿੱਚ ਲਿਆਉਣ ਦੀ ਮੁਹਿੰਮ ਚਲਾਈ ਰੱਖੀ ਹੈ। ਮੁਸਲਿਮ ਫਿਰਕਾਪ੍ਰਸਤੀ ਅਤੇ ਕੱਟੜਪੁਣੇ ਦੇ ਸਰਗਰਮ ਆਗੂ ਸਯਦ ਸ਼ਹਾਬੁਦੀਨ ਦੀ ਖਾਤਰ ਬਿਹਾਰ ਦੇ ਪੁਲੀਸ ਮੁਖੀ ਓਝਾ ਨੂੰ ਚਲਦਾ ਕਰ ਦਿੱਤਾ ਗਿਆ (ਚਾਹੇ ਇਸਦੇ ਕੁਝ ਹੋਰ ਕਾਰਣ ਵੀ ਹਨ)। ਇਸੇ ਤਰ੍ਹਾਂ ਬਾਬਰੀ ਮਸਜਿਦ ਢਾਹੁਣ ਵਿੱਚ ਮੁੱਖ ਰੋਲ ਅਦਾ ਕਰਨ ਵਾਲੀ ਬੀਬੀ ਉਮਾ ਭਾਰਤੀ ਨੇ ਮੁੱਖ ਮੰਤਰੀ ਦਾ ਅਹੁਦਾ ਸੰਭਾਲਦੇ ਹੀ ਤਿਰੁਪਤੀ ਮੰਦਰ ਜਾ ਕੇ ਆਪਣਾ ਸਿਰ ਸਫ਼ਾਚਟ ਕਰਵਾਇਆ ਅਤੇ ਉਸ ਦੇ ਸਹੁੰ ਚੁੱਕ ਸਮਾਗਮ ਸਮੇਂ ਤ੍ਰਿਸ਼ੂਲਾਂ ਵਾਲੇ ਸਾਧ ਅਤੇ ਫਿਰਕੂ ਜਥੇਬੰਦੀਆਂ ਦੇ ਕਾਰਕੁੰਨਾਂ ਦਾ ਬੋਲਬਾਲਾ ਰਿਹਾ ਜਦੋਂ ਕਿ ਉਥੇ ਹਾਜ਼ਰ ਸਹੁੰ ਚੁੱਕ ਰਹੇ ਇਸੇ ਹੀ ਪਾਰਟੀ ਦੇ ਮਨਿਸਟਰ ਮਗਰ ਬੈਠੇ ਹੋਏ ਸਨ। ਕੁੱਲ ਮਿਲਾ ਕੇ ਹਿੰਦੂਤਵਵਾਦੀ ਸ਼ਕਤੀਆਂ ਦੀ ਸਿਆਸਤ ਤੇ ਪਕੜ ਮਜ਼ਬੂਤ ਹੋਈ ਹੈ।

ਇਸ ਰੁਝਾਨ ਨੂੰ ਬਲ ਬਖਸ਼ਣ ਵਿੱਚ ਪ੍ਰੈਸ ਅਤੇ ਇਲੈਕਟ੍ਰਾਨਿਕ ਮੀਡੀਆ ਵੀ ਵੱਡਾ ਰੋਲ ਨਿਭਾ ਰਿਹਾ ਹੈ। ਅੰਧਵਿਸ਼ਵਾਸਾਂ ਅਤੇ ਮਿਥਿਹਾਸ ਉਪਰ ਬਣਾਏ ਗਏ ਸੀਰੀਅਲ ਅੱਜ ਕੱਲ ਦੂਰਦਰਸ਼ਨ ਉਤੇ ਛਾਏ ਹੋਏ ਹਨ ਅਤੇ ਕੁਝ ਹੋਰ ਪ੍ਰਾਈਵੇਟ ਚੈਨਲ ਵੀ ਪੂਰੀ ਤਰ੍ਹਾਂ ਇਸ ਵਿੱਚ ਖੁਭੇ ਹੋਏ ਹਨ ਜਿਨ੍ਹਾਂ ਨੇ ਜਨਮਾਨਸ ਦੀ ਸੋਚ ਫਿਰਕੂ ਅਤੇ ਧਾਰਮਿਕ ਵਲਗਣਾਂ ਵਿੱਚ ਬੰਦ ਕਰ ਦਿੱਤਾ ਹੈ। ਇਨ੍ਹਾਂ ਸ਼ਕਤੀਆਂ ਦੀ ਮੀਡੀਆ ਉਪਰ ਜਕੜ ਕਿਸ ਖਤਰਨਾਕ ਹੱਦ ਤੱਕ ਬਣੀ ਹੋਈ ਹੈ ਕਿ ਵਿਰੋਧੀ ਵਿਚਾਰਾਂ ਵਾਲੇ ਵਿਅਕਤੀ ਨੂੰ ਕਤਲ ਤੱਕ ਕੀਤਾ ਜਾ ਸਕਦਾ ਹੈ ਜਿਵੇਂ ਕਿ ਬੀਤੇ ਸਾਲ ਸਿਰਸਾ ਦੇ ਪੱਤਰਕਾਰ ਰਾਮ ਚੰਦਰ ਛਤਰਪਤੀ ਨਾਲ ਵਾਪਰਿਆ। ਅਖਬਾਰਾਂ ਵੀ ਇਸ ਤਰ੍ਹਾਂ ਦੇ ਭੈਅ ਦੇ ਪਰਛਾਵੇਂ ਹੇਠ ਵਿਚਰ ਰਹੀਆਂ ਹਨ ਜਿਸਦੀ ਮਿਸਾਲ ਕੋਟਕਪੂਰਾ ਦੇ ਇੱਕ ਪੱਤਰਕਾਰ ਵੱਲੋਂ ਭੇਜੀ ਖਬਰ ਦਾ ਅਖਬਾਰ ਵੱਲੋਂ ਸੈਂਸਰ ਕਰਨਾ ਹੈ। ਉਸ ਖਬਰ ਵਿੱਚ ਧਰਮ ਦੀ ਆੜ ਵਿੱਚ ਡੇਰਿਆਂ, ਮਜ਼ਾਰਾਂ ਅਤੇ ਗੁਰਦਵਾਰਿਆਂ ਦੁਆਰਾ ਕੀਤੇ ਨਜਾਇਜ ਕਬਜਿਆਂ ਦੀ ਰਿਪੋਰਟ ਸੀ ਪ੍ਰੰਤੂ ਪੱਤਰਕਾਰ ਅਨੁਸਾਰ ਇਸ ਵਿਚੋਂ ਗੁਰਦਵਾਰਿਆਂ ਦਵਾਰਾ ਕੀਤੇ ਨਜਾਇਜ ਕਬਜਿਆਂ ਨੂੰ ਅਖਬਾਰ ਵਿੱਚ ਨਹੀਂ ਛਾਪਿਆ ਗਿਆ। ਅੱਜ ਇਹ ਸਾਧਨ ਵੀ ਉਹਨਾਂ ਫਿਰਕੂ ਸ਼ਕਤੀਆਂ ਦੇ ਹੜ੍ਹ ਵਿੱਚ ਵਹਿ ਗਏ ਹਨ ਜਿੰਨਾਂ ਨੇ ਲੋਕਾਂ ਅਗੇ ਸਚਾਈ ਪੇਸ਼ ਕਰਨੀ ਸੀ ਉਨ੍ਹਾਂ ਨੂੰ ਉਨ੍ਹਾਂ ਦੇ ਮਸਲਿਆਂ ਬਾਰੇ ਸਹੀ ਸੇਧ ਦੇਣੀ ਸੀ।

ਜਦ ਅਸੀਂ ਇਸ ਰੁਝਾਨ ਤੇ ਫਿਕਰਮੰਦੀ ਜ਼ਾਹਰ ਕਰਦੇ ਹਾਂ ਤਾਂ ਇਸ ਦਾ ਭਾਵ ਕਿਸੇ ਇੱਕ ਸਿਆਸੀ ਪਾਰਟੀ ਦਾ ਵਿਰੋਧ ਕਰਨ ਜਾਂ ਇਸ ਤੋਂ ਪਹਿਲਾਂ ਰਾਜ ਕਰ ਰਹੀਆਂ ਪਾਰਟੀਆਂ ਦੀ ਪ੍ਰਸੰਸਾ ਕਰਨਾ ਨਹੀਂ ਸਗੋਂ ਜੇ ਅੱਜ ਧਾਰਮਿਕ ਅਤੇ ਫਿਰਕੂ ਨੀਤੀਆਂ ਸਾਡੀ ਅਜੋਕੀ ਸਿਆਸਤ ਨੂੰ ਨਿਰਧਾਰਤ ਕਰ ਰਹੀਆਂ ਹਨ ਤਾਂ ਇਹ ਪਹਿਲਾਂ ਰਾਜ ਕਰਨ ਵਾਲੀਆਂ ਕਾਂਗਰਸ ਅਤੇ ਉਸਦੀਆਂ ਭਾਈਵਾਲ ਪਾਰਟੀਆਂ ਦੀਆਂ ਉਹ ਨੀਤੀਆਂ ਹਨ ਜਿਨ੍ਹਾਂ ਤਹਿਤ ਫਿਰਕਾਪ੍ਰਸਤੀ ਨੂੰ ਸੂਖਮ ਸ਼ਹਿ ਦਿੱਤੀ ਜਾਂਦੀ ਰਹੀ ਹੈ ਅਤੇ ਇਸ ਦੇ ਬੀਜ ਬੀਜੇ ਜਾਂਦੇ ਰਹੇ ਹਨ। ਪਰ ਇਸ ਜਲ ਚੁੱਕੇ ਜੰਗਲ ਵਿੱਚ ਹਾਲੇ ਵੀ ਕੁਝ ਹਰਾ ਹਰਾ ਦਿਖਾਈ ਦਿੰਦਾ ਹੈ। ਮੰਦਰ ਨੂੰ ਮੁੱਦਾ ਬਣਾ ਕੇ ਕੌਮੀ ਪੱਧਰ ਤੇ ਭਾਰੂ ਹੋਈ ਬੀਜੇਪੀ ਵਰਗੀ ਪਾਰਟੀ ਨੇ ਵੀ ਹਾਲੀਆ ਚੋਣਾਂ ਵਿੱਚ ਇਸ ਮੁੱਦੇ ਨੂੰ ਤਿਆਗਿਆ ਅਤੇ ਉਹ ਗੈਰ-ਫਿਰਕੂ ਮੁੱਦੇ ਭਾਵ ਸੜਕਾਂ, ਬਿਜਲੀ, ਪਾਣੀ ਅਤੇ ਚੰਗੇ ਪ੍ਰਸ਼ਾਸਨ ਦੀ ਲੋੜ ਦੇ ਮੁੱਦੇ ਨੂੰ ਅਪਣਾਉਣ ਲਈ ਮਜਬੂਰ ਹੋਈ। ਜਿਸ ਦਾ ਕਾਰਨ ਹੈ ਕਿ ਲੋਕ ਇਹ ਤਾਂ ਸਮਝਦੇ ਹਨ ਕਿ ਮੰਦਰ ਮਸਜਿਦ ਦੇ ਝਗੜੇ ਉਨ੍ਹਾਂ ਦੀਆਂ ਰੋਜ਼ਮਰ੍ਹਾ ਦੀਆਂ ਬਨਿਆਦੀ ਸਮੱਸਿਆਵਾਂ ਨੂੰ ਹੱਲ ਨਹੀਂ ਕਰ ਸਕਦੇ ਪਰ ਇਹ ਵੀ ਇੱਕ ਕੌੜਾ ਸੱਚ ਹੈ ਕਿ ਉਨਾਂ ਨੂੰ ਇਹ ਵੀ ਨਹੀਂ ਪਤਾ ਕਿ ਇਹ ਮਸਲੇ ਹੱਲ ਕਿਵੇਂ ਹੋਣਗੇ ਅਤੇ ਕੌਣ ਕਰੇਗਾ।

ਨਵੇਂ ਵਰ੍ਹੇ ਵਿੱਚ ਦਾਖਲ ਹੁੰਦਿਆਂ ਇਹ ਸਵਾਲ ਸਾਡੇ ਸਮੇਤ ਸਾਰੀਆਂ ਜਮਹੂਰੀ ਅਤੇ ਵਿਗਿਆਨਕ ਸੋਚ ਵਾਲੀਆਂ ਸ਼ਕਤੀਆਂ ਅੱਗੇ ਫ਼ਨ ਚੁੱਕੀ ਖੜ੍ਹਾ ਹੈ ਕਿ ਉਹਨਾਂ ਦੇ ਹੁੰਦਿਆਂ ਫਿਰਕੂ ਸ਼ਕਤੀਆਂ ਲੋਕਾਂ ਨੂੰ ਫੁਸਲਾਉਣ ਅਤੇ ਆਪਣੇ ਮਗਰ ਲਾਉਣ ਵਿੱਚ ਕਿਵੇਂ ਕਾਮਯਾਬ ਹੋਈਆਂ ? ਆਉਣ ਵਾਲਾ ਵਰ੍ਹਾ ਇਸਦਾ ਜਵਾਬ ਮੰਗਦਾ ਹੈ।

# ਭਾਰਤ ਵਿੱਚ ਸਰੀਰਦਾਨ ਸਬੰਧੀ ਜਾਗਰੂਕਤਾ ਦੀ ਬੇਹੱਦ ਕਮੀ ਹੈ - ਡਾ. ਬਲਬੀਰ ਸਿੰਘ

*ਤਰਕਸ਼ੀਲ ਸੁਸਾਇਟੀ ਪੰਜਾਬ ਦੁਆਰਾ ਅੰਧਵਿਸ਼ਵਾਸ਼ਾਂ ਵਿਰੁੱਧ ਚਲਾਏ ਜਾ ਰਹੇ ਅੰਦੋਲਨ ਦੇ ਨਾਲ ਹੀ 'ਅੱਖਾਂ ਦਾਨ' ਅਤੇ 'ਸਰੀਰ ਦਾਨ' ਲਈ ਵੀ ਜਾਗਰੂਕਤਾ ਅੰਦੋਲਨ ਚਲਾਇਆ ਜਾ ਰਿਹਾ ਹੈ। ਸਰੀਰ ਦਾਨ ਸਬੰਧੀ ਗੌਰਮਿੰਟ ਮੈਡੀਕਲ ਕਾਲਿਜ ਚੰਡੀਗੜ੍ਹ ਦੇ ਸਰੀਰ-ਸੰਰਚਨਾ ਵਿਭਾਗ ਦੇ ਪ੍ਰੋਫੈਸਰ ਅਤੇ ਮੁਖੀ ਡਾ.ਬਲਵੀਰ ਸਿੰਘ ਨਾਲ ਗੁਰਮੀਤ ਸਿੰਘ, ਹਰਿਆਣਾ ਵੱਲੋਂ ਕੀਤੀ ਮੁਲਾਕਾਤ ਪਾਠਕਾਂ ਲਈ ਪੇਸ਼ ਹੈ।*

➪ ਡਾਕਟਰ ਸਾਹਿਬ, ਕਿਹੜਾ ਵਿਅਕਤੀ ਸਰੀਰਦਾਨ ਕਰ ਸਕਦਾ ਹੈ?

✪ ਸਰੀਰ ਦਾਨ ਲਈ ਕੋਈ ਵੀ ਵਿਅਕਤੀ ਫਾਰਮ ਭਰ ਸਕਦਾ ਹੈ। ਮੌਤ ਤੋਂ ਬਾਅਦ ਸਰੀਰ ਨੂੰ ਠਿਕਾਣੇ ਲਾਉਣ ਲਈ ਸਕੇ-ਸਬੰਧੀਆਂ, ਮਿੱਤਰਾਂ, ਗੁਆਂਢੀਆਂ ਦਾ ਵਿਸ਼ੇਸ਼ ਯੋਗਦਾਨ ਹੁੰਦਾ ਹੈ। ਇਸ ਲਈ ਇਨ੍ਹਾਂ ਸਾਰਿਆਂ ਨੂੰ ਸਰੀਰਦਾਨੀ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ ਸਹਿਯੋਗ ਦੇਣਾ ਚਾਹੀਦਾ ਹੈ। ਜੇਕਰ ਸਕੇ-ਸਬੰਧੀ ਚਾਹੁਣ ਤਾਂ ਮ੍ਰਿਤਕ ਦਾ ਸਰੀਰ ਦਾਨ ਦਿੱਤਾ ਜਾ ਸਕਦਾ ਹੈ ਭਾਵੇਂ ਉਸਨੇ ਫਾਰਮ ਨਾ ਵੀ ਭਰਿਆ ਹੋਵੇ।

➪ ਕੀ ਖਤਰਨਾਕ ਬਿਮਾਰੀਆਂ ਜਿਵੇਂ ਕੈਂਸਰ, ਏਡਜ਼, ਹੈਪੇਟਾਈਟਸ, ਟੀ.ਬੀ. ਦਾ ਰੋਗੀ ਵੀ ਸਰੀਰ ਦਾਨ ਕਰ ਸਕਦਾ ਹੈ?

✪ ਹਾਂ, ਕਿਸੇ ਵੀ ਕਿਸਮ ਨਾਲ ਹੋਈ ਮੌਤ ਉਪਰੰਤ ਸਰੀਰ ਦਾਨ ਕੀਤਾ ਜਾ ਸਕਦਾ ਹੈ ਬਸ਼ਰਤੇ ਕਤਲ ਕੇਸ, ਪੁਆਇਜ਼ਨਿੰਗ ਕੇਸ, ਆਤਮ-ਹੱਤਿਆ ਕੇਸ ਨਾ ਹੋਵੇ ਕਿਉਂਕਿ ਅਜਿਹੇ ਕੇਸਾਂ ਵਿਚ ਕਾਫੀ ਕਾਨੂੰਨੀ ਕਾਰਵਾਈਆਂ ਹੁੰਦੀਆਂ ਹਨ ਜਿਵੇਂ ਕਿ ਪੋਸਟ-ਮਾਰਟਮ ਵਗੈਰਾ

➪ ਕੀ ਪੋਸਟ ਮਾਰਟਮ ਕੀਤੇ ਹੋਏ ਸਰੀਰ ਨੂੰ ਦਾਨ ਨਹੀਂ ਕੀਤਾ ਜਾ ਸਕਦਾ ਹੈ?

✪ ਨਹੀਂ, ਕਿਉਂਕਿ ਪੋਸਟ ਮਾਰਟਮ ਹੋ ਜਾਣ ਤੋਂ ਬਾਅਦ ਕੈਮੀਕਲ ਇੰਜੈਕਟ ਕਰਕੇ ਸਰੀਰ ਨੂੰ ਠੀਕ ਠਾਕ ਸਾਂਭਕੇ ਰੱਖਣਾ ਔਖਾ ਹੁੰਦਾ ਹੈ। ਇਸ ਲਈ ਪੋਸਟ ਮਾਰਟਮ ਕੀਤਾ ਸਰੀਰ ਨਹੀਂ ਲਿਆ ਜਾ ਸਕਦਾ।

➪ ਕੈਮੀਕਲ ਵਗੈਰਾ ਇੰਜੈਕਟ ਕਰਕੇ ਸਰੀਰ ਨੂੰ ਕਿੰਨੇ ਸਮੇਂ ਲਈ ਸਾਂਭ ਕੇ ਰੱਖਿਆ ਜਾ ਸਕਦਾ ਹੈ?

✪ ਮ੍ਰਿਤਕ ਸਰੀਰ ਨੂੰ ਪੰਜ ਛੇ ਸਾਲ ਲਈ ਸੁਰੱਖਿਅਤ ਰੱਖਿਆ ਜਾ ਸਕਦਾ ਹੈ, ਇਸਦੇ ਅਲੱਗ ਚੈਂਬਰ ਹੁੰਦੇ ਹਨ ਜਿੰਨ੍ਹਾਂ ਵਿਚ ਸਰੀਰ ਨੂੰ ਰੱਖਿਆ ਜਾਂਦਾ ਹੈ।

➪ ਪਰੀਖਣ-ਨਿਰੀਖਣ ਤੋਂ ਬਾਅਦ ਮ੍ਰਿਤਕ ਸਰੀਰ ਦਾ ਕੀ ਕੀਤਾ ਜਾਂਦਾ ਹੈ?

✪ ਮੈਡੀਕਲ ਦੇ ਵਿਦਿਆਰਥੀਆਂ ਨੂੰ ਸਰੀਰ ਉਪਰ ਬਹੁਤ ਸਾਰੇ ਅਧਿਐਨ ਕਰਵਾਏ ਜਾਂਦੇ ਹਨ। ਚੀਰਫਾੜ ਕਰਕੇ ਅੰਦਰੂਨੀ ਅੰਗਾਂ ਦੀ ਸਥਿਤੀ ਅਤੇ ਕਾਰਜ-ਪ੍ਰਣਾਲੀ ਬਾਰੇ ਦੱਸਿਆ ਜਾਂਦਾ ਹੈ। ਮੈਡੀਕਲ ਦੇ ਵਿਦਿਆਰਥੀਆਂ ਨੂੰ ਲਗਭਗ ਇਕ ਸਾਲ ਸਰੀਰ ਸੰਰਚਨਾ ਸਬੰਧੀ ਜਾਣਕਾਰੀ ਦਿੱਤੀ ਜਾਂਦੀ ਹੈ ਜਿਸ ਵਿੱਚ ਅਪਰੇਸ਼ਨ ਕਰਨ ਦਾ ਅਭਿਆਸ ਵੀ ਸ਼ਾਮਲ ਹੈ। ਜਦੋਂ ਸਰੀਰ ਦਾ ਬਹੁਤ ਸਾਰਾ ਹਿੱਸਾ ਪ੍ਰਯੋਗ ਹੋ ਜਾਂਦਾ ਹੈ ਤਾਂ ਹੱਡੀਆਂ ਦਾ ਢਾਂਚਾ ਸੁਰੱਖਿਅਤ ਕੱਢਕੇ ਬਾਕੀ ਸਰੀਰ ਦਾ ਸੰਸਕਾਰ ਕਰ ਦਿੱਤਾ ਜਾਂਦਾ ਹੈ ਪ੍ਰੰਤੂ ਇਸ ਸਬੰਧੀ ਕੋਈ ਧਾਰਮਿਕ ਰਸਮ ਨਹੀਂ ਕੀਤੀ ਜਾਂਦੀ। ਸਰੀਰ ਦੀਆਂ ਹੱਡੀਆਂ ਨੂੰ ਵਿਦਿਆਰਥੀਆਂ ਦੇ ਅਧਿਐਨ ਲਈ ਸੁਰਖਿਅਤ ਰੱਖਿਆ ਜਾਂਦਾ ਹੈ।

➪ ਭਾਰਤ ਵਿਚ ਸਰੀਰ ਦਾਨ ਸਬੰਧੀ ਕੀ ਸਥਿਤੀ ਹੈ?

✪ ਸਰੀਰ ਦਾਨ ਸਬੰਧੀ ਭਾਰਤ ਵਿਚ ਜਾਗਰੂਕਤਾ ਦੀ ਬੇਹੱਦ ਕਮੀ ਹੈ। ਕੇਵਲ ਵੱਡੇ ਸ਼ਹਿਰਾਂ ਜਿਵੇਂ ਦਿੱਲੀ, ਬੰਬਈ ਆਦਿ ਦੇ ਲੋਕ ਹੀ ਅਜਿਹਾ ਕਰਨ ਲਈ ਸੋਚਦੇ ਹਨ ਜਾਂ ਮਿਲਟਰੀ ਦੇ ਵਿਅਕਤੀ ਥੋੜ੍ਹੀ ਬਹੁਤ ਕੋਸ਼ਿਸ਼ ਕਰਦੇ ਹਨ। ਸ਼ਾਇਦ ਤਰਕਸ਼ੀਲ ਸੁਸਾਇਟੀ ਦੁਆਰਾ ਚਲਾਏ ਅੰਦੋਲਨ ਨਾਲ ਕੁੱਝ ਜਾਗਰੂਕਤਾ ਆ ਜਾਵੇ।

➪ ਕੀ ਧਾਰਮਿਕ ਵਿਸ਼ਵਾਸ਼ ਇਸ ਸਬੰਧੀ ਰੋੜਾ ਬਣਦੇ ਹਨ?

✪ ਬੇਸ਼ੱਕ। ਲੋਕਾਂ ਦੇ ਧਾਰਮਿਕ ਵਿਸ਼ਵਾਸ਼ ਅਤੇ ਰੁਝਾਨ ਇਸ ਕੰਮ ਵਿਚ ਵੱਡੀ ਰੁਕਾਵਟ ਹਨ। ਮੌਤ ਸਬੰਧੀ ਹਰੇਕ ਧਰਮ ਵਿਚ ਅਨੇਕਾਂ ਰਸਮਾਂ ਰਿਵਾਜ ਹਨ। ਸਰੀਰ ਦਾਨ ਤਾਂ ਛੱਡੋ, ਬਿਜਲਈ ਤਰੀਕੇ ਨਾਲ ਸੰਸਕਾਰ ਕਰਨ ਪ੍ਰਤੀ ਵੀ ਲੋਕਾਂ ਵਿਚ ਕੋਈ ਰੁਝਾਨ ਨਹੀਂ ਹੈ ਜੋ ਬੇਹੱਦ ਸਸਤਾ ਅਤੇ ਪ੍ਰਦੂਸ਼ਣ ਰਹਿਤ ਤਰੀਕਾ ਹੈ। ਸਰੀਰ ਦਾਨ ਕਰਨ ਲਈ ਕਹਿਣਾ ਲੋਕਾਂ ਨੂੰ ਬਹੁਤ ਚੁਭਦਾ ਹੈ ਕਿਉਂਕਿ ਮ੍ਰਿਤਕ ਦੇ ਸਕੇ-ਸਬੰਧੀਆਂ ਦੀਆਂ ਭਾਵਨਾਵਾਂ ਜੁੜੀਆਂ ਹੁੰਦੀਆਂ ਹਨ।

➪ ਵਿਦੇਸ਼ਾਂ ਵਿਚ ਇਸ ਸਬੰਧੀ ਕੀ ਸਥਿਤੀ ਹੈ?

✪ ਵਿਦੇਸ਼ਾਂ ਵਿਚ ਕੇਵਲ ਯੂਰਪ ਅਤੇ ਅਮਰੀਕਾ ਦੇ ਲੋਕ ਹੀ ਇਸ ਪ੍ਰਤੀ ਜਾਗਰੂਕ ਹਨ। ਮੁਸਲਿਮ ਦੇਸ਼ਾਂ ਵਿਚ ਸਥਿਤੀ ਭਾਰਤ ਨਾਲੋਂ ਵੀ ਮਾੜੀ ਹੈ। ਯੂਰਪ ਵਿਚ ਸਰੀਰ ਦਾਨ ਕਾਫੀ ਸਫਲ ਹੈ ਅਤੇ ਹਵਾਈ ਜਹਾਜ਼ਾਂ ਦੁਆਰਾ ਛੇਤੀ ਹੀ ਹੋਰਨਾਂ ਦੇਸ਼ਾਂ ਦੇ ਅਨਾਟਮੀ ਵਿਭਾਗਾਂ ਵਿਚ ਪਹੁੰਚਾਇਆ ਜਾ ਸਕਦਾ ਹੈ। ਯੂਰਪੀ ਦੇਸ਼ਾਂ ਵਿਚ ਧਾਰਮਿਕ ਚਿੰਤਨ ਨਾਲੋਂ ਵਿਗਿਆਨਕ ਚਿੰਤਨ ਦਾ ਮਹੱਤਵ ਵੱਧ ਹੈ।

➪ ਭਾਰਤ ਸਰਕਾਰ ਦੁਆਰਾ ਸਰੀਰ ਦਾਨ ਦੇ ਸਬੰਧ ਵਿਚ ਕੀ ਯਤਨ ਕੀਤੇ ਜਾ ਰਹੇ ਹਨ।

✪ ਕੋਈ ਖਾਸ ਨਹੀਂ। ਜਿਵੇਂ ਖ਼ੂਨਦਾਨ, ਨੇਤਰ ਦਾਨ ਪ੍ਰਤੀ ਜਾਗਰੂਕਤਾ ਲਿਆਉਣ ਲਈ ਯਤਨ ਕੀਤੇ ਜਾਂਦੇ ਹਨ, ਉਸੇ ਹਿਸਾਬ ਨਾਲ ਸਰੀਰਦਾਨ ਸਬੰਧੀ ਕੁਝ ਨਹੀਂ ਕੀਤਾ ਜਾ ਰਿਹਾ।

➪ ਤਾਂ ਫਿਰ ਮੈਡੀਕਲ ਖੋਜਾਂ ਲਈ ਸਰੀਰ ਕਿਵੇਂ ਪ੍ਰਾਪਤ ਕੀਤੇ ਜਾਂਦੇ ਹਨ?

✪ ਇਸ ਸਬੰਧੀ ਅਨਾਟਮੀ ਐਕਟ ਬਣਾਇਆ ਗਿਆ ਹੈ ਜਿਸਦੀ ਪੁਸ਼ਟੀ ਰਾਜ ਸਰਕਾਰ ਨੇ ਖੁਦ ਕਰਨੀ ਹੁੰਦੀ ਹੈ, ਇਸਦੇ ਤਹਿਤ



ਦਾਹਵਾ-ਰਹਿਤ ਮ੍ਰਿਤਕ ਸਰੀਰ ਜਿਸਦਾ ਕੋਈ ਵਾਰਿਸ ਨਾ ਹੋਵੇ, ਕੋਈ ਕਾਨੂੰਨੀ ਪੇਚੀਦਗੀ ਨਾ ਹੋਵੇ, ਸਾਡੇ ਵਿਭਾਗ ਨੂੰ ਦਿੱਤਾ ਜਾ ਸਕਦਾ ਹੈ। ਇਸਤੋਂ ਇਲਾਵਾ ਪਿੰਗਲਵਾੜਾ ਅੰਮ੍ਰਿਤਸਰ ਤੋਂ ਵੀ ਮ੍ਰਿਤਕ ਸਰੀਰ ਆ ਜਾਂਦੇ ਹਨ ਕਿਉਂਕਿ ਪਿੰਗਲਵਾੜੇ ਵਿਚ ਜ਼ਿਆਦਾਤਰ ਲੋਕ ਲਾਵਾਰਿਸ ਹੋਏ ਹਨ। ਕੋਈ ਕਾਨੂੰਨੀ ਅੜਚਨ ਨਹੀਂ ਹੁੰਦੀ। ਇਸ ਤਰ੍ਹਾਂ ਕਾਫੀ ਮੁਸ਼ਕਲਾਂ ਨਾਲ ਮ੍ਰਿਤਕ ਸਰੀਰ ਜੁਟਾਏ ਜਾਂਦੇ ਹਨ।

➪ ਮ੍ਰਿਤਕ ਦੇ ਕਿਹੜੇ ਕਿਹੜੇ ਅੰਗਾਂ ਦਾ ਪ੍ਰਤੀਰੋਪਣ ਕੀਤਾ ਜਾ ਸਕਦਾ ਹੈ?

✪ ਜਿਗਰ, ਗੁਰਦੇ, ਅੱਖਾਂ ਅਤੇ ਦਿਲ ਦਾ ਪ੍ਰਤੀਰੋਪਣ ਕੀਤਾ ਜਾ ਸਕਦਾ ਹੈ। ਪ੍ਰੰਤੂ ਭਾਰਤ ਵਿਚ ਕੇਵਲ ਅੱਖਾਂ ਅਤੇ ਗੁਰਦਿਆਂ ਦਾ ਪ੍ਰਤੀਰੋਪਣ ਕੀਤਾ ਜਾਂਦਾ ਹੈ। ਕਿਉਂਕਿ ਜਿਗਰ ਦਾ ਪ੍ਰਤੀਰੋਪਣ ਬਹੁਤ ਮਹਿੰਗਾ ਪੈਂਦਾ ਹੈ ਇਸ ਲਈ ਇਹ ਭਾਰਤ ਵਿਚ ਅਜੇ ਪ੍ਰਾਇਮਰੀ ਸਟੇਜ ਵਿਚ ਹੀ ਹੈ। ਇਸੇ ਤਰ੍ਹਾਂ ਦਿਲ ਦਾ ਪ੍ਰਤੀਰੋਪਣ ਕਰਨ ਦੇ ਯਤਨ ਵੀ ਉਨੇ ਕਾਮਯਾਬ ਨਹੀਂ ਹਨ।

➪ ਸਰੀਰ ਦਾਨ ਕਰਨ ਲਈ ਮ੍ਰਿਤਕ ਦੇਹ ਨੂੰ ਕਿੰਨੇ ਸਮੇਂ ਵਿਚ ਅਨਾਟਮੀ ਵਿਭਾਗ ਵਿਚ ਪਹੁੰਚਾਇਆ ਜਾਣਾ ਚਾਹੀਦਾ ਹੈ?

✪ ਸਰਦੀਆਂ ਵਿਚ 48 ਤੋਂ 72 ਘੰਟੇ ਵਿਚ ਪਹੁੰਚਾਇਆ ਜਾ ਸਕਦਾ ਹੈ ਪਰ ਗਰਮੀਆਂ ਵਿਚ 24 ਤੋਂ 30 ਘੰਟੇ ਦੇ ਅੰਦਰ ਅੰਦਰ ਪਹੁੰਚ ਜਾਣਾ ਚਾਹੀਦਾ ਹੈ। ਬਰਸਾਤ ਵਿਚ 36 ਘੰਟਿਆਂ ਵਿਚ ਸਰੀਰ ਪਹੁੰਚਾਇਆ ਜਾ ਸਕਦਾ ਹੈ। ਇਸਦੇ ਲਈ ਜ਼ਰੂਰੀ ਹੈ ਕਿ ਸਰੀਰ ਬਰਫ ਲਾ ਕੇ ਠੰਡਾ ਰੱਖਿਆ ਜਾਵੇ ਅਤੇ ਨੱਕ, ਕੰਨ ਵਿਚ ਰੂੰ ਲਾ ਦਿੱਤੀ ਜਾਵੇ। ਚੰਗਾ ਹੋਵੇਗਾ ਕਿ ਮੌਤ ਦਾ ਸਰਟੀਫਿਕੇਟ ਬਣਵਾ ਕੇ ਮ੍ਰਿਤਕ ਦੇਹ ਪਹੁੰਚਾਈ ਜਾਵੇ ਕਿਉਂਕਿ ਅਨਾਟਮੀ ਵਿਭਾਗ ਦੁਆਰਾ ਮੌਤ ਸਰਟੀਫਿਕੇਟ ਨਹੀਂ ਦਿੱਤਾ ਜਾਂਦਾ ਸਿਰਫ ਮ੍ਰਿਤਕ ਦੇਹ ਪ੍ਰਾਪਤ ਕਰਨ ਦੀ ਰਸੀਦ ਦਿੱਤੀ ਜਾਂਦੀ ਹੈ।

➪ ਕੀ ਸਰੀਰ ਦਾਨੀ ਦੇ ਪਰਿਵਾਰ ਨੂੰ ਕੋਈ ਕਾਨੂੰਨੀ ਅੜਚਨਾਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ?

✪ ਸਰੀਰ ਦਾਨੀ ਦੇ ਸਕੇ-ਸਬੰਧੀਆਂ ਨੂੰ ਕੋਈ ਕਾਨੂੰਨੀ ਅੜਚਨ ਪੇਸ਼ ਨਹੀਂ ਆਉਂਦੀ ਕਿਉਂਕਿ ਕਿਸੇ ਵੀ ਵਿਅਕਤੀ ਦੀ ਮੌਤ ਤੋਂ ਬਾਅਦ ਉਸਦੇ ਸਬੰਧੀਆਂ ਦੀ ਜ਼ਿੰਮੇਵਾਰੀ ਹੁੰਦੀ ਹੈ ਕਿ ਸਰੀਰ ਨੂੰ ਕਿਵੇਂ ਸਮੇਟਿਆ ਜਾਵੇ। ਉਹ ਚਾਹੇ ਇਸਨੂੰ ਜਲਾਉਣ, ਦਫਨਾਉਣ, ਪਾਣੀ ਵਿਚ ਵਹਾ ਦੇਣ ਜਾਂ ਡਾਕਟਰੀ ਖੋਜਾਂ ਲਈ ਦਾਨ ਦੇ ਦੇਣ।

? ਹਰਿਆਣਾ, ਪੰਜਾਬ ਅਤੇ ਚੰਡੀਗੜ੍ਹ ਦੇ ਸਰੀਰ ਦਾਨ ਕਰਨ ਦੇ ਇੱਛਕ ਕਿੱਥੇ ਸੰਪਰਕ ਕਰ ਸਕਦੇ ਹਨ?

✪ ਹਰਿਆਣਾ, ਪੰਜਾਬ, ਚੰਡੀਗੜ੍ਹ ਅਤੇ ਦਿੱਲੀ ਖੇਤਰ ਵਿਚ ਕਾਫੀ ਥਾਵਾਂ ਤੇ ਸਰੀਰ ਦਾਨ ਕਰਨ ਲਈ ਸੰਪਰਕ ਕੀਤਾ ਜਾ ਸਕਦਾ ਹੈ ਜਿਵੇਂ 1. ਮੌਲਾਨਾ ਅਜ਼ਾਦ ਮੈਡੀਕਲ ਕਾਲਿਜ, ਦਿੱਲੀ (ਅਨਾਟਮੀ ਵਿਭਾਗ, ਸੰਪਰਕ-ਪ੍ਰੋ. ਮਿਸਜ਼ ਮੋਹਿਨੀ ਕੌਲ) 2. ਪੰਡਿਤ ਬੀ.ਡੀ.ਸ਼ਰਮਾ, ਪੀ.ਜੀ.ਆਈ.ਐਮ.ਐਸ.ਰੋਹਤਕ (ਸੰਪਰਕ-ਡਾ. ਊਸ਼ਾ ਢੱਲ, ਮੁਖੀ ਅਨਾਟਮੀ ਵਿਭਾਗ),
3. ਮੈਡੀਕਲ ਕਾਲਿਜ ਮੁਲਾਣਾ, ਅੰਬਾਲਾ (ਸੰਪਰਕ-ਡਾ.ਐਸ.ਕੇ.ਅੱਗਰਵਾਲ, ਅਨਾਟਮੀ ਵਿਭਾਗ)
4. ਮੈਡੀਕਲ ਕਾਲਜ ਅਗਰੋਹਾ (ਹਿਸਾਰ)
5. ਗੌਰਮਿੰਟ ਮੈਡੀਕਲ ਕਾਲਿਜ, 38-ਬੀ ਚੰਡੀਗੜ੍ਹ (ਸੰਪਰਕ - ਡਾ. ਬਲਵੀਰ ਸਿੰਘ, ਅਨਾਟਮੀ ਵਿਭਾਗ)
6. ਕ੍ਰਿਸ਼ੀਚੀਅਨ ਮੈਡੀਕਲ ਕਾਲਿਜ, ਲੁਧਿਆਨਾ (ਅਨਾਟਮੀ ਵਿਭਾਗ, ਸੰਪਰਕ-ਡਾ. ਮੌਲੀ ਪੌਲ)
7. ਦਇਆਨੰਦ ਮੈਡੀਕਲ ਕਾਲਿਜ, ਲੁਧਿਆਣਾ (ਅਨਾਟਮੀ ਵਿਭਾਗ ਸੰਪਰਕ-ਡਾ.ਮਿਸੇਜ਼ ਵਿਨੈ ਸੂਦ)
8. ਗੌਰਮਿੰਟ ਮੈਡੀਕਲ ਕਾਲਿਜ, ਫਰੀਦਕੋਟ (ਅਨਾਟਮੀ ਵਿਭਾਗ ਸੰਪਰਕ-ਡਾ. ਜ਼ੋਰਾ ਸਿੰਘ)
9. ਗੌਰਮਿੰਟ ਮੈਡੀਕਲ ਕਾਲਿਜ, ਅੰਮ੍ਰਿਤਸਰ(ਅਨਾਟਮੀ ਵਿਭਾਗ ਸੰਪਰਕ-ਡਾ. ਮਿਸੇਜ਼ ਗੁਰਜੀਤ ਕਲਸੀ)
10. ਗੁਰੂ ਰਾਮ ਦਾਸ ਮੈਡੀਕਲ ਕਾਲਿਜ, ਅੰਮ੍ਰਿਤਸਰ, 11. 11. ਗੌਰਮਿੰਟ ਮੈਡੀਕਲ ਕਾਲਿਜ, ਪਟਿਆਲਾ (ਅਨਾਟਮੀ ਵਿਭਾਗ ਸੰਪਰਕ-ਡਾ. ਮਿਸੇਜ਼ ਸੁਭਾਸ਼ ਕੌਸ਼ਲ)

➪ ਮੌਤ ਉਪਰੰਤ ਦਾਨੀ ਦੇ ਸਰੀਰ ਨੂੰ ਅਨਾਟਮੀ ਵਿਭਾਗ ਤੱਕ ਪਹੁੰਚਾਉਣ ਦਾ ਕੀ ਪ੍ਰਬੰਧ ਹੈ?

✪ ਮੌਤ ਉਪਰੰਤ ਦਾਨੀ ਦੇ ਸਰੀਰ ਨੂੰ ਪਹੁੰਚਾਉਣ ਦੀ ਜ਼ਿੰਮੇਵਾਰੀ ਸਕੇ-ਸਬੰਧੀਆਂ ਦੀ ਹੁੰਦੀ ਹੈ। ਮੌਤ ਹੋ ਜਾਣ ਤੇ ਨਜ਼ਦੀਕੀ ਅਨਾਟਮੀ ਵਿਭਾਗ ਨੂੰ ਸੂਚਿਤ ਕਰਨ ਤੇ ਉਥੋਂ ਐਂਬੂਲੈਂਸ ਭੇਜ ਕੇ ਵੀ ਸਰੀਰ ਲਿਜਾਇਆ ਜਾਂਦਾ ਹੈ। ਕਈ ਵਾਰ ਸਬੰਧੀ ਆਪ ਹੀ ਪ੍ਰਬੰਧ ਕਰਕੇ ਸਰੀਰ ਭੇਜ ਦਿੰਦੇ ਹਨ।

➪ ਤਰਕਸ਼ੀਲ ਸੁਸਾਇਟੀ ਪੰਜਾਬ ਦੁਆਰਾ ਸਰੀਰ ਦਾਨ ਸਬੰਧੀ ਚਲਾਈ ਜਾ ਰਹੀ ਮੁਹਿੰਮ ਨੂੰ ਤੁਸੀਂ ਕਿਸ ਨਜ਼ਰ ਨਾਲ ਦੇਖਦੇ ਹੋ?

✪ ਸੁਸਾਇਟੀ ਦੁਆਰਾ ਚਲਾਈ ਜਾ ਰਹੀ ਮੁਹਿੰਮ ਬੇਹੱਦ ਪ੍ਰਭਾਵਿਤ ਕਰਨ ਵਾਲੀ ਹੈ। ਭਾਰਤ ਵਿਚ ਜਿਥੇ ਧਾਰਮਿਕ ਭਾਵਨਾਵਾਂ ਕਾਰਨ ਲੋਕ ਇਸ ਸਬੰਧੀ ਸੋਚਦੇ ਵੀ ਨਹੀਂ ਉਥੇ ਸੁਸਾਇਟੀ ਵਰਕਰਾਂ ਦੁਆਰਾ ਜਨਤਾ ਨੂੰ ਇਸ ਪਾਸੇ ਪ੍ਰੇਰਿਤ ਕਰਨਾ ਹੌਂਸਲੇ ਭਰਿਆ ਕਦਮ ਹੈ। ਇਨ੍ਹਾਂ ਜਾਗਰੂਕਤਾ ਮੁਹਿੰਮਾਂ ਤੋਂ ਮੈਂ ਬਹੁਤ ਪ੍ਰਭਾਵਿਤ ਹੋਇਆ ਹਾਂ। ਕੁਝ ਸਾਲ ਪਹਿਲਾਂ ਮੈਂ ਦੱਖਣੀ ਭਾਰਤ ਦੀ ਇਕ ਤਰਕਸ਼ੀਲ ਸੁਸਾਇਟੀ ਬਾਰੇ ਸੁਣਿਆ ਸੀ ਕਿ ਉਹ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਤੋਂ ਮੁਕਤ ਕਰਨ ਲਈ ਅੰਦੋਲਨ ਚਲਾਉਂਦੇ ਹਨ ਪ੍ਰੰਤੂ ਪੰਜਾਬ ਅਤੇ ਹਰਿਆਣਾ ਦੀਆਂ ਸੁਸਾਇਟੀਆਂ ਇਸਦੇ ਨਾਲ ਹੀ ਸਰੀਰ ਦਾਨ ਕਰਨ ਸਬੰਧੀ ਮੁਹਿੰਮ ਚਲਾ ਕੇ ਬਹੁਤ ਸ਼ਲਾਘਾਯੋਗ ਕੰਮ ਕਰ ਰਹੀਆਂ ਹਨ। ਸੁਸਾਇਟੀ ਦੇ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਵਲੋਂ ਸਰੀਰ ਦਾਨ ਕਰਨਾ ਇਕ ਮਹੱਤਵਪੂਰਨ ਘਟਨਾ ਸੀ ਜਿਸਤੋਂ ਮੈਂ ਖੁਦ ਬੜਾ ਪ੍ਰਭਾਵਿਤ ਹੋਇਆ ਸੀ। ਤਰਕਸ਼ੀਲ ਸੁਸਾਇਟੀ ਨੂੰ ਮੈਂ ਹਰ ਕਿਸਮ ਦਾ ਸਹਿਯੋਗ ਦੇਣ ਲਈ ਹਰ ਸਮੇਂ ਤਿਆਰ ਹਾਂ ਕਿਉਂਕਿ ਮੈਂ ਖੁਦ ਵੀ ਆਪਣਾ ਸਰੀਰ ਮੈਡੀਕਲ ਵਿਦਿਆਰਥੀਆਂ ਦੇ ਲਈ ਦਾਨ ਕਰਕੇ ਜਾਵਾਂਗਾ।।

* * * * *

# ਕਿਸਨੇ ਪੰਜਾਂ ਪਾਣੀਆਂ ਵਿੱਚ ਦਿੱਤੀ ਜ਼ਹਿਰ ਰਲਾ

ਪ੍ਰੋ. ਸੁਭਪ੍ਰੇਮ

ਅੱਜ ਦੀ ਖੇਤੀ ਅਗਾਂਹਵਧੂ ਖੇਤੀ ਹੈ। ਵੱਧ ਉਪਜ, ਵੱਧ ਪੈਸੇ ਇਸ ਖੇਤੀ ਦਾ ਮੰਤਰ ਹੈ। ਵੱਧ ਉਪਜ ਲਈ ਵੱਧ ਪਾਣੀ, ਵੱਧ ਖਾਦ ਪਾਉਣੀ ਪੈਂਦੀ ਹੈ ਤੇ ਫਿਰ ਇਸ ਨੂੰ ਕੀੜੇ, ਮਕੌੜੇ, ਪਸ਼ੂ ਪੰਖੇਰੂ ਤੋਂ ਬਚਾਉਣਾ ਪੈਂਦਾ ਹੈ। ਪਹਿਲਾਂ ਵੀ ਕਿਸਾਨ ਇਹ ਸਭ ਕੁਝ ਕਰਦਾ ਸੀ ਪਰ ਫਰਕ ਸਿਰਫ ਐਨਾ ਸੀ ਕਿ ਕਿਸਾਨ ਬੀਜਣ ਤੋਂ ਪਹਿਲਾਂ 'ਰਾਹੀ ਪਾਂਧੀ, ਚਿੜੀ ਜਨੌਰ ਦੇ ਭਾਗਾਂ ਨੂੰ' ਕਹਿ ਕੇ ਸਭ ਨੂੰ ਆਪਣੇ ਕਾਰਜ ਵਿੱਚ ਸ਼ਰੀਕ ਕਰ ਲੈਂਦਾ ਸੀ। ਅੱਜ ਕਿਸਾਨ ਨੂੰ ਹਦਾਇਤ ਹੈ ਕਿ ਉਹ ਬੀਜਣ ਤੋਂ ਪਹਿਲਾਂ ਆਪਣੇ ਬੀਜ ਨੂੰ ਜ਼ਹਿਰ ਦਾ ਟੀਕਾ ਲਾਵੇ, ਬੀਜ ਦੇ ਨਾਲ ਰਸਾਇਣਿਕ ਖਾਦ ਰਲਾਵੇ ਤੇ ਪਾਣੀ ਦੇਣ ਵੇਲੇ ਸਿਰਫ ਆਪਣੀ ਫਸਲ ਤੋਂ ਇਲਾਵਾ ਕਿਸੇ ਵੀ ਸਿਰ ਚੁੱਕਦੇ ਅੰਕੁਰ ਨੂੰ ਨਦੀਨ ਕਹਿ ਕੇ ਜ਼ਹਿਰ ਦੇ ਦੇਵੇ ਕਿਉਂਕਿ ਇਹ ਫਸਲ ਤਾਂ ਕਿਸਾਨ ਨੇ ਮੰਡੀ ਵਾਸਤੇ ਬੀਜੀ ਹੈ, ਕਿਸੇ ਹੋਰ ਦੇ 'ਭਾਗਾਂ' ਨੂੰ ਨਹੀਂ। ਕੀੜੇ ਮਕੌੜੇ, ਸੱਪ, ਚੂਹੇ, ਜੀਵਾਣੂ, ਕੀਟਪਤੰਗੇ, ਪਸ਼-ਪੰਖੇਰੂ, ਜੜੀ-ਬੂਟੀ ਸਭ ਕਿਸਾਨ ਦੇ ਦੁਸ਼ਮਣ ਹਨ। ਇੰਨੇ ਦੁਸ਼ਮਣ ਸਿਰਫ ਜ਼ਹਿਰ ਨਾਲ ਹੀ ਕਾਬੂ ਆ ਸਕਦੇ ਹਨ। ਕਿਸਾਨ ਆਪਣੀ ਜ਼ਹਿਰਾਂ ਪਾਲੀ ਫਸਲ ਲੈ ਕੇ ਮੰਡੀ ਜਾਂਦਾ ਹੈ ਅਤੇ ਆਉਂਦੀ ਫਸਲ ਲਈ ਹੋਰ ਵਧੀਆ ਅਤੇ ਘਾਤਕ ਜ਼ਹਿਰ ਲੈ ਕੇ ਪਰਤਦਾ ਹੈ। ਕਿਸਾਨ ਜ਼ਹਿਰ ਨਹੀਂ ਬਣਾਉਂਦਾ ਸਿਰਫ ਵਰਤਦਾ ਹੈ ਅਤੇ ਨਾਲ ਹੀ ਆਪਣੀ ਪਿਆਸੀ ਭੋਇੰ, ਆਪਣੇ ਮਿੱਤਰ ਕੀੜੇ, ਗੰਡੋਏ, ਪੰਛੀ, ਆਪਣੀ ਔਲਾਦ ਤੇ ਹੋਰ ਕਿੰਨੀ ਹੀ ਖ਼ਲਕਤ ਨੂੰ ਵਰਤਾਉਂਦਾ ਹੈ। ***ਉਹ ਜ਼ਹਿਰ ਬਾਰੇ ਨਹੀਂ, ਇਸਦੀ ਵਰਤੋਂ ਬਾਰੇ ਜਾਣਦਾ ਹੈ। ਉਹ ਇਸ ਉਪਰ ਲਿਖੀ ਕੀਮਤ ਜਾਣਦਾ ਹੈ ਪਰ ਇਸ ਨਾਲ ਚੁਕਾਈ ਕੀਮਤ ਬਾਰੇ ਨਹੀਂ ਜਾਣਦਾ।*** ਇਹ ਕਿਸੇ ਇੱਕ ਕਿਸਾਨ ਦੀ ਨਹੀਂ, ਅਗਾਂਹਵਧੂ ਖੇਤੀ ਵਾਲੇ ਇਲਾਕਿਆਂ ਦੀ ਸਮੁੱਚੀ ਕਿਸਾਨੀ ਅਤੇ ਇਸ ਖੇਤੀ ਦੀ ਪੈਦਾਵਾਰ ਨੂੰ ਖਾਣ ਵਾਲੀ ਅਤੇ ਇਹਨਾਂ ਇਲਾਕਿਆਂ ਵਿੱਚ ਰਹਿਣ ਵਾਲੀ ਸਮੁੱਚੀ ਲੋਕਾਈ ਦੀ ਕਹਾਣੀ ਹੈ।

| ਕੀਟਨਾਸ਼ਕ (ਸਾਲ 2001-02) | ਮਿਕਦਾਰ (ਟਨਾਂ ਵਿੱਚ) |
|---|---|
| 1. ਡੀ.ਡੀ.ਟੀ. | 3600 |
| 2. ਮੈਲਾਥੀ | 6600 |
| 3. ਮੋਨੋਕਰਫਾਸ | 9500 |
| 4. ਮੀਥਾਈਲ ਪੈਰਾਥੀਅਨ | 2000 |
| 5. ਫੌਸਫੈਮੀਡਾਨ | 3200 |
| 6. ਡਾਈਮੈਥੋਏਟ | 1200 |
| 7. ਐਂਡੋਸਲਫਾਸ | 8000 |
| 8. ਜ਼ਿੰਕ ਫਾਸਫਾਈਡ | 600 |
| 9 ਐਲੂਮੀਨੀਅਮ ਫਾਸਫਾਈਡ | 2100 |

ਰਸਾਇਣਿਕ ਜ਼ਹਿਰ ਅਧਾਰਿਤ ਖੇਤੀ ਦੇ ਇਸ ਮਾਡਲ ਨੂੰ ਸਮਝਣ ਲਈ ਖੇਤੀ ਵਿੱਚ ਵਰਤੀਦੀ ਜ਼ਹਿਰ ਦੀ ਮਿਕਦਾਰ, ਮਿਆਰ, ਵਰਤੋਂ/ਕੁਵਰਤੋਂ, ਇਸ ਦੇ ਮਨੁੱਖਾਂ, ਕੀਟ ਪਤੰਗਾਂ, ਯਾਨੀ ਸਮੁੱਚੀ ਜ਼ਿੰਦਗੀ, ਵਾਤਾਵਰਣ, ਮਿੱਟੀ ਆਦਿ ਉੱਪਰ ਮਾਰੂ ਅਸਰਾਂ ਨੂੰ ਤਫ਼ਸੀਲ ਵਿੱਚ ਪਰਖਣ ਦੀ ਜਰੂਰਤ ਹੈ।

ਕਾਸ਼ ਸਾਡੇ ਕੋਲ ਰੇਸ਼ਲ ਕਾਰਸਨ ਵਰਗੀ ਪ੍ਰਤਿਭਾਵਾਨ ਲੇਖਿਕਾ ਹੁੰਦੀ ਜਿਹੜੀ ਸਾਨੂੰ ਇਸ ਜਹਿਰੀਲੀ ਖੇਡ ਤੋਂ ਵਰਜਦੀ। ਅਮਰੀਕਾ ਦੀ ਇਸ ਲੇਖਿਕਾ ਦੀ 'ਦ ਸਾਈਲੈਂਟ ਸਪਰਿੰਗ' (ਖਾਮੋਸ਼ ਬਹਾਰ) 20ਵੀਂ ਸਦੀ ਦੀ ਬਹੁਤ ਹੀ ਪ੍ਰਭਾਵਸ਼ਾਲੀ ਕਿਤਾਬ ਹੈ। 1963 ਵਿੱਚ ਛਪੀ ਇਸ ਕਿਤਾਬ ਨੇ ਦੁਨੀਆਂ ਭਰ ਦੀ ਚੇਤੰਨ ਪਬਲਿਕ ਦਾ ਨਜ਼ਰੀਆ ਰਸਾਇਣਿਕ ਦਵਾਈਆਂ ਪ੍ਰਤੀ ਤਬਦੀਲ ਕਰ ਕੇ ਰੱਖ ਦਿੱਤਾ। ਇਸੇ ਕਿਤਾਬ ਦੇ ਦਬਾਅ ਹੇਠ ਅਮਰੀਕਨ ਸਰਕਾਰ ਨੂੰ ਯੂ.ਐਸ. ਐਨਵਾਇਰਨਮੈਂਟ ਪ੍ਰੋਟੈਕਸ਼ਨ ਏਜੰਸੀ ਵਰਗੀ ਸੰਸਥਾ ਬਣਾਉਣੀ ਪਈ ਅਤੇ ਡੀ.ਡੀ.ਟੀ. ਵਰਗੀਆਂ ਬਹੁਤ ਵਿਕਣ ਵਾਲੀਆਂ ਜ਼ਹਿਰੀਲੀਆਂ ਰਸਾਇਣਾਂ ਉੱਪਰ ਪਾਬੰਦੀ ਆਇਦ ਕਰਨੀ ਪਈ। ਇਹ ਕਿਤਾਬ ਜ਼ਹਿਰ ਦੇ ਸਿੱਧੇ ਸਾਧੇ ਮਾਰੂ ਅਸਰਾਂ ਦੀ ਸੂਚੀ ਬਣਾਉਣ ਦੀ ਬਜਾਏ ਇਹਨਾਂ ਦੇ ਕੁਦਰਤੀ ਵਰਤਾਰੇ ਵਿੱਚ ਖਲਲ ਨੂੰ ਵਿਗਿਆਨਕ ਤਰੀਕੇ ਨਾਲ ਸਮਝਣ ਦਾ ਯਤਨ ਹੈ।

ਬਦਕਿਸਮਤੀ ਇਹ ਹੈ ਕਿ ਰਸਾਇਣਿਕ ਜ਼ਹਿਰਾਂ ਦੀ ਮਿਕਦਾਰ ਅਤੇ ਵਰਤੋਂ-ਕੁਵਰਤੋਂ ਵਿੱਚ ਨਾ ਅਮਰੀਕਾ ਵਿੱਚ ਅਤੇ ਨਾ ਹੀ ਕਿਸੇ ਹੋਰ ਮੁਲਕ ਵਿੱਚ ਕੋਈ ਫਰਕ ਆਇਆ ਹੈ, ਬਲਕਿ ਰਸਾਇਣਿਕ ਜ਼ਹਿਰਾਂ ਦੀ ਸਨਅਤ ਕਿਸੇ ਵੀ ਹੋਰ ਸਨਅਤ ਨਾਲੋਂ ਵੱਧ ਤੇਜੀ ਨਾਲ ਫੈਲ ਰਹੀ ਹੈ। ਅੱਜ ਇਕੱਲੇ ਅਮਰੀਕਾ ਵਿੱਚ ਹੀ ਮਨੁੱਖ ਦੁਆਰਾ ਬਣਾਏ ਰਸਾਇਣਿਕ ਜ਼ਹਿਰਾਂ ਦੀ ਗਿਣਤੀ ਇੱਕ ਲੱਖ ਤੋਂ ਉੱਪਰ ਟੱਪ ਚੁੱਕੀ ਹੈ ਅਤੇ ਇਸ ਤੋਂ ਵੀ ਵੱਧ ਇਹਨਾਂ ਵਿੱਚੋਂ ਜਿਆਦਾਤਰ ਜਾਂ ਤਾਂ ਟੈਸਟ ਨਹੀਂ ਕੀਤੇ ਗਏ ਜਾਂ ਸਿਰਫ ਨਾਮ ਨਿਹਾਦ ਟੈਸਟ ਕੀਤੇ ਗਏ ਕਿ ਇਹਨਾਂ ਦਾ ਮਨੁੱਖਾਂ ਅਤੇ ਵਾਤਾਵਰਣ ਉੱਪਰ ਕੀ ਪ੍ਰਭਾਵ ਪਵੇਗਾ। ਡੀ.ਡੀ.ਟੀ., ਬੀ.ਐਚ.ਸੀ. ਤੇ ਹੋਰ ਕਿੰਨੀਆਂ ਹੀ ਰਸਾਇਣਿਕ ਦਵਾਈਆਂ ਅਮਰੀਕਾ ਵਿੱਚ ਪਾਬੰਦੀ ਲੱਗਣ ਤੋਂ ਬਾਅਦ ਵੀ ਬਣ ਰਹੀਆਂ ਹਨ ਅਤੇ ਸ਼ਰੇਆਮ ਦੂਜੇ ਮੁਲਕਾਂ ਨੂੰ ਵੀ ਭੇਜੀਆਂ ਜਾ ਰਹੀਆਂ ਹਨ। ਅੱਜ ਅਮਰੀਕਾ ਦੀ ਕੀੜੇ ਮਾਰ ਦਵਾਈਆਂ ਦੀ ਖਪਤ ਇਕੱਲੇ ਖੇਤੀ ਸੈਕਟਰ ਉੱਪਰ 9 ਲੱਖ ਟਨ ਪ੍ਰਤੀ ਸਾਲ ਹੈ ਅਤੇ ਕਿਤਾਬ ਛਪਣ ਤੋਂ ਬਾਅਦ ਇਹਨਾਂ ਦੀ ਪੈਦਾਇਸ਼ ਵਿੱਚ 400 ਪ੍ਰਤੀਸ਼ਤ ਦਾ ਇਜ਼ਾਫਾ ਹੋ ਗਿਆ ਹੈ।

ਹਿੰਦੋਸਤਾਨ ਵਿੱਚ ਹਰੀ ਕ੍ਰਾਂਤੀ ਤੋਂ ਬਾਅਦ ਰਸਾਇਣਿਕ ਜ਼ਹਿਰਾਂ ਦੀ ਮਿਕਦਾਰ ਵਿੱਚ ਬਹੁਤ ਭਾਰੀ ਵਾਧਾ ਹੋਇਆ ਹੈ। ਅੱਜ ਹਿੰਦੋਸਤਾਨ ਦੀ ਜ਼ਹਿਰਾਂ ਦੀ ਪੈਦਾਇਸ਼ ਇੱਕ ਲੱਖ ਟਨ ਪ੍ਰਤੀ ਸਾਲ ਤੋਂ ਵੱਧ ਹੈ ਅਤੇ ਇਹਨਾਂ ਵਿੱਚੋਂ ਜਿਆਦਾ ਕੀੜੇਮਾਰ ਜਹਿਰਾਂ ਕਪਾਹ ਉੱਪਰ ਛਿੜਕੀਆਂ ਜਾਂਦੀਆਂ ਹਨ। ਪ੍ਰੰਤੂ ਦੁੱਖ ਦੀ ਗੱਲ ਇਹ ਹੈ ਕਿ ਪੰਜਾਬ ਵਿੱਚ ਇਹਨਾਂ ਦੀ ਖਪਤ ਤਮਾਮ ਹਿੰਦੋਸਤਾਨ



ਨਾਲੋਂ ਜਿਆਦਾ ਹੈ ਜੋ ਲੱਗਭਗ ਅਮਰੀਕਨ ਔਸਤ ਦੇ ਬਰਾਬਰ ਹੈ ਅਤੇ ਪੰਜਾਬ ਵਿੱਚ ਇਹਨਾਂ ਦੀ ਵਰਤੋਂ ਤਕਰੀਬਨ ਹਰ ਫਸਲ ਲਈ ਕੀਤੀ ਜਾਂਦੀ ਹੈ। ਪੰਜਾਬ ਵਿੱਚ ਕੀੜੇਮਾਰ, ਉੱਲੀਮਾਰ, ਨਦੀਨ ਨਾਸ਼ਕ, ਅਤੇ ਹਰ ਤਰ੍ਹਾਂ ਦੀਆਂ ਪੈਸਟੀਸਾਈਡਜ਼ ਦੀ ਵਰਤੋਂ-ਕੁਵਰਤੋਂ ਖੁੱਲ ਕੇ ਕੀਤੀ ਜਾਂਦੀ ਹੈ ਅਤੇ ਇਹਨਾਂ ਦੀ ਵਰਤੋਂ ਇੰਨੀ ਵੱਧ ਗਈ ਹੈ ਕਿ ਕੀੜੇ ਇਹਨਾਂ ਦਾ ਮੁਕਾਬਲਾ ਕਰਨ ਕਰਕੇ ਤਕੜੇ ਹੋ ਗਏ ਹਨ ਤੇ ਹੁਣ ਕੀੜਿਆਂ ਦੀ ਥਾਂ ਕਿਸਾਨ ਕੀਟਨਾਸ਼ਕ ਦਵਾਈਆਂ ਪੀ ਕੇ ਖੁਦਕੁਸ਼ੀ ਕਰ ਰਹੇ ਹਨ।

ਟੇਬਲ ਤੋਂ ਪਤਾ ਲਗਦਾ ਹੈ ਕਿ ਹਿੰਦੋਸਤਾਨ ਬਾਹਰਲੇ ਮੁਲਕਾਂ ਵਿੱਚ ਚਿਰਾਂ ਤੋਂ ਪਾਬੰਦੀ ਸ਼ੁਦਾ ਕੀਟਨਾਸ਼ਕ ਕਿੰਨੀ ਮਿਕਦਾਰ ਵਿੱਚ ਤਿਆਰ ਕਰ ਰਿਹਾ ਹੈ। ਇਹ ਕੀਟਨਾਸ਼ਕ ਸਿਰਫ ਉਹ ਹਨ ਜਿਹੜੀਆਂ ਬਾਕੀ ਦੁਨੀਆਂ ਵਿੱਚ ਪਾਬੰਦੀ ਸ਼ੁਦਾ ਹਨ। ਬਾਕੀ ਦਵਾਈਆਂ ਦਾ ਅੰਦਾਜਾ ਅਸੀਂ ਭਲੀਭਾਂਤ ਲਾ ਸਕਦੇ ਹਾਂ। ਅੱਜ ਪੰਜਾਬ ਵਿਚ ਕੋਈ ਕੰਮ ਜ਼ਹਿਰ ਤੋਂ ਬਿਨ੍ਹਾਂ ਨਹੀਂ ਹੁੰਦਾ। ਖੇਤੀ ਮੰਤਰਾਲੇ ਦੇ ਮੁਤਾਬਿਕ ਹਿੰਦੋਸਤਾਨ ਵਿੱਚ ਰਜਿਸਟਰਡ 180 ਕੀਟਨਾਸ਼ਕਾਂ ਵਿੱਚੋਂ 32 ਬਾਹਰਲੇ ਮੁਲਕਾਂ ਨੇ ਪਾਬੰਦੀਸ਼ੁਦਾ ਕਰਾਰ ਦਿੱਤੀਆਂ ਹੋਈਆਂ ਹਨ। ਮੋਨੋਕਰੋਟੋਫਾਸ ਜਿਹੜੀ ਇੱਕ ਬਹੁਤ ਘਾਤਕ ਜ਼ਹਿਰ ਹੈ, ਯੂ.ਐਸ.ਏ. ਨੇ 1988 ਤੋਂ ਬੰਦ ਕੀਤੀ ਹੋਈ ਹੈ, ਹਿੰਦੋਸਤਾਨ ਵਿੱਚ ਸਭ ਤੋਂ ਵੱਧ ਵਿਕਣ ਵਾਲੀ ਕੀਟਨਾਸ਼ਕ ਹੈ ਅਤੇ ਦੂਜੀ ਮਾੜੀ ਗੱਲ ਇਹ ਹੈ ਕਿ ਹਿੰਦੋਸਤਾਨੀ ਕੀਟਨਾਸ਼ਕਾਂ ਦਾ ਵੱਡਾ ਹਿੱਸਾ ਗੈਰਸੰਗਠਿਤ ਸੈਕਟਰ ਵਿੱਚ ਬਣਦਾ ਹੈ ਜਿਸਦੀ ਨਾ ਤਾਂ ਜ਼ਿੰਮੇਵਾਰੀ ਹੁੰਦੀ ਹੈ ਅਤੇ ਨਾ ਤਕਨੀਕੀ ਮਿਆਰ। ਪੰਜਾਬ ਵਿੱਚ ਕੀਟਨਾਸ਼ਕਾਂ ਦੇ ਚੋਰ ਬਜਾਰੀ ਧੰਦੇ ਨੇ ਨਰਮੇ ਦੀ ਫਸਲ ਦੀ ਤਬਾਹੀ ਵਿੱਚ ਬਣਦਾ ਹਿੱਸਾ ਪਾਇਆ ਹੈ।

ਇਹਨਾਂ ਜ਼ਹਿਰਾਂ ਦੇ ਮਾਰੂ ਅਸਰ ਸਿੱਧੇ ਅਤੇ ਅਸਿੱਧੇ ਰੂਪ ਵਿੱਚ ਬਹੁਤ ਘਾਤਕ ਸਾਬਤ ਹੋ ਰਹੇ ਹਨ। ਮਿੱਟੀ, ਪਾਣੀ, ਹਵਾ, ਬਨਸਪਤੀ, ਕੀਟ ਸੰਸਾਰ, ਮਨੁੱਖ ਕੋਈ ਵੀ ਇਹਨਾਂ ਦੀ ਮਾਰ ਤੋਂ ਬਚਿਆ ਨਹੀਂ ਰਹਿ ਸਕਦਾ। ਕਿਉਂਕਿ ਇਹਨਾਂ ਜ਼ਹਿਰਾਂ ਦੀ ਫਰਹਿਸਤ ਬਹੁਤ ਲੰਮੀ ਹੈ ਅਤੇ ਮਾਰੂ ਅਸਰ ਵੀ ਬਹੁਤ ਦੇਰ ਬਾਅਦ ਸਾਹਮਣੇ ਆਉਂਦੇ ਹਨ। ਇਸ ਲਈ ਮਨੁੱਖ ਨੂੰ ਛੱਡ ਕੇ ਬਾਕੀ ਹਿੱਸਿਆਂ ਤੇ ਇਹਨਾਂ ਦੇ ਅਸਰਾਂ ਦੀਆਂ ਕੁਝ ਮਿਸਾਲਾਂ ਦੇਣੀਆਂ ਕਾਫੀ ਹੋਣਗੀਆਂ।

1. ਪੰਜਾਬ ਦੀਆਂ ਮਿੱਟੀਆਂ ਵਿੱਚੋਂ ਗੰਡੋਏ ਅਤੇ ਹੋਰ ਸਾਡੇ ਮਿੱਤਰ ਮਾਈਕ੍ਰੋਬ (ਛੋਟੇ ਜੀਵਾਣੂੰ) ਲੋਪ ਹੋ ਗਏ ਹਨ।
2. ਸਾਡੇ ਖੇਤਾਂ ਦੀ ਵੰਨ ਸੁਵੰਨਤਾ ਜਿਹੜੀ ਕਿ ਬਹੁਤ ਸਾਰੀਆਂ ਜੜੀਆਂ ਬੂਟੀਆਂ ਤੇ ਅਧਾਰਿਤ ਸੀ ਲਗਭਗ ਜਾਂ ਤਾਂ ਖਤਮ ਹੋ ਗਈ ਹੈ ਜਾਂ ਹਾਸ਼ੀਏ ਤੇ ਪਹੁੰਚ ਗਈ ਹੈ। ਇਹਨਾਂ ਜੜੀਆਂ ਬੂਟੀਆਂ ਨਾਲ ਹੀ ਸਾਡਾ ਇਹਨਾਂ ਜੜੀਆਂ ਬੂਟੀਆਂ ਦਾ ਗਿਆਨ ਅਤੇ ਸਭਿਆਚਾਰਕ ਵੰਨਸੁਵੰਨਤਾ ਵੀ ਗਾਇਬ ਹੋ ਰਹੀ ਹੈ।
3. ਨਦੀਨ ਨਾਸ਼ਕਾਂ ਨੇ ਨਾ ਸਿਰਫ ਨਦੀਨ ਦੀ ਬਲਕਿ ਇਹਨਾਂ ਨਦੀਨਾਂ ਤੇ ਪਲਣ ਵਾਲੇ ਅਣਗਿਣਤ ਕੀੜੇ ਮਕੌੜਿਆਂ ਤੋਂ, ਜਿਹੜੇ ਕਿ ਸਾਡੇ ਈਕੋ ਸਿਸਟਮ ਨੂੰ ਸਿਹਤਮੰਦ ਰੱਖਦੇ ਸਨ, ਉਹਨਾਂ ਦਾ ਵਸੇਬਾ ਖੋਹ ਲਿਆ ਹੈ।
4. ਮੱਕੜੀਆਂ, ਟਿੱਡੇ ਤੇ ਹੋਰ ਬਹੁਤ ਸਾਰੇ ਸ਼ਿਕਾਰੀ ਜਿਹੜੇ ਕਿਸਾਨ ਦੇ ਮਿੱਤਰ ਸਨ ਵੀ ਇਹਨਾਂ ਜ਼ਹਿਰਾਂ ਦੇ ਮਾਰੂ ਅਸਰ ਹੇਠ ਆ ਗਏ ਹਨ।
5. ਡੱਡੂਆਂ, ਚੂਹਿਆਂ ਤੇ ਪਲਣ ਵਾਲੇ ਸ਼ਿਕਾਰੀ ਪੰਛੀ ਜਿਹੜੇ ਕਿ ਖੁਰਾਕ ਲੜੀ ਦੇ ਆਖਰੀ ਸਿਰੇ ਤੇ ਹੁੰਦੇ ਹਨ ਵੀ ਜ਼ਹਿਰੀਲਾ ਭੋਜਨ ਖਾ ਕੇ ਸਾਨੂੰ ਅਲਵਿਦਾ ਕਹਿ ਗਏ ਹਨ। ਜਿਵੇਂ ਸੰਨ 84 ਵੇਲੇ ਬਾਜ਼ਾਂ ਦਾ ਵੱਡੀ ਗਿਣਤੀ ਵਿੱਚ ਮਰਨਾ।
6. ਇਹ ਸਾਡੀਆਂ ਜ਼ਹਿਰਾਂ ਕਿਉਂਕਿ ਖਤਮ ਨਹੀਂ ਹੁੰਦੀਆਂ ਇਸ ਲਈ ਇਹ ਪਸ਼ੂਆਂ ਦੇ ਚਾਰੇ ਰਾਹੀਂ ਜਾਂ ਸਿੱਧੇ ਤੌਰ ਤੇ ਖਾਣ ਨਾਲ ਸਾਡੀ ਖੁਰਾਕ ਲੜੀ ਵਿੱਚ ਸ਼ਾਮਲ ਹੋ ਜਾਂਦੀਆਂ ਹਨ ਅਤੇ ਪਸ਼ੂਆਂ ਦੇ ਮਰਨ ਨਾਲ ਇਹ ਜ਼ਹਿਰਾਂ ਮੁਰਦਾਖੋਰ ਪੰਛੀਆਂ ਵਿੱਚ ਪਹੁੰਚ ਜਾਂਦੀਆਂ ਹਨ। ਗਿਰਝਾਂ ਦੇ ਅਲੋਪ ਹੋਣ ਪਿੱਛੇ ਇਹਨਾਂ ਜ਼ਹਿਰਾਂ ਦਾ ਵੀ ਵੱਡਾ ਹੱਥ ਹੈ ਕਿਉਂਕਿ ਗਿਰਝਾਂ ਵੀ ਖੁਰਾਕ ਲੜੀ ਦੇ ਆਖਰੀ ਸਿਰੇ ਤੇ ਹੁੰਦੀਆਂ ਹਨ
7. ਸਾਡੇ ਪਾਣੀ ਦੇ ਸਰੋਤ, ਜ਼ਮੀਨਦੋਜ਼ ਪਾਣੀ, ਛੱਪੜ, ਸਭ ਵਿੱਚ ਜ਼ਹਿਰਾਂ ਦੇ ਅਸਰ ਲੱਭੇ ਜਾ ਸਕਦੇ ਹਨ।
8. ਇੰਨੀ ਜ਼ਹਿਰ ਦੇ ਬਾਵਜੂਦ ਵੀ ਜਿਹੜੇ ਕੀੜੇ ਮਕੌੜੇ ਅਤੇ ਵਾਧੂ

**ਜ਼ਹਿਰਾਂ ਦੇ ਅਸਰ**

| ਜ਼ਹਿਰ ਦਾ ਨਾਂ | ਅਸਰ |
|---|---|
| 1. ਕਲੋਰੋਪਾਈਰੀਫਾਸ | ਨਰਵਸ ਸਿਸਟਮ ਲਈ ਘਾਤਕ, ਸਿਰਦਰਦ, ਸੋਜ, ਨਿਗਾਹ ਦਾ ਧੁੰਦਲਾਪਣ, ਜਕੜਨ, ਬੇਹੋਸ਼ੀ, ਇੱਥੋਂ ਤੱਕ ਕੇ ਮੌਤ |
| 2. ਲਿੰਡੇਨ | ਨਰਵਸ ਸਿਸਟਮ ਤੇ ਬਚਾਅ ਪ੍ਰਣਾਲੀ ਲਈ ਬਹੁਤ ਘਾਤਕ, ਹਾਰਮੋਨ ਦੀ ਗੜਬੜ, ਜਮਾਂਦਰੂ ਨੁਕਸ, ਛਾਤੀ ਦਾ ਕੈਂਸਰ |
| 3. ਡੀ.ਡੀ.ਟੀ.* | ਜਿਗਰ ਦਾ ਕੈਂਸਰ, ਨਰਵਸ ਸਿਸਟਮ, ਜਣਨ ਅੰਗਾਂ 'ਚ ਵਿਗਾੜ |
| 4. ਐਂਡੋਸਲਫਾਨ | ਬਹੁਤ ਜ਼ਹਿਰੀਲਾ ਮਾਦਾ ਪੈਦਾ ਕਰਦੀ ਹੈ, ਗੁਰਦੇ, ਭਰੂਣ, ਜਿਗਰ ਲਈ ਘਾਤਕ, ਅੰਡਕੋਸ਼ਾਂ ਤੇ ਛਾਤੀ ਦਾ ਕੈਂਸਰ, |
| 5. ਕਾਰਬੈਰੀਲ | ਜਮਾਂਦਰੂ ਵਿਗਾੜ, ਕੈਂਸਰ |
| 6. ਪੈਰਾ ਕੁਐਟ | ਨਰ ਸ਼ੁਕਰਾਣੂਆਂ ਦੀ ਘਾਟ, ਪ੍ਰੋਸਟਰੇਟ ਕੈਂਸਰ |
| 7. ਮੈਲਾਥੀਆਨ | ਨਰਵਸ ਸਿਸਟਮ, ਜਿਗਰ, ਜਮਾਂਦਰੂ ਵਿਗਾੜ |
| 8. ਐਲਡਰਿਨ | ਨਾਮਰਦੀ, ਬਾਂਝਪਣ |

*ਡੀ.ਡੀ.ਟੀ. ਦੀ ਭਾਰਤ ਵਿੱਚ ਪਬਲਿਕ ਹੈਲਥ ਵਿੱਚ ਇਜ਼ਾਜ਼ਤ ਹੈ!

ਨਦੀਨ ਅਸੀਂ ਮਾਰਨਾ ਚਾਹੁੰਦੇ ਸੀ ਉਹ ਜਿਆਦਾ ਤਕੜੇ ਹੋ ਗਏ ਹਨ। ਅਮਰੀਕਨ ਸੁੰਡੀ, ਮੱਛਰ, ਤੇਲਾ, ਚਿੱਟਾ ਮੱਛਰ ਵਗੈਰਾ ਅਤੇ ਗੁੱਲੀ ਡੰਡਾ, ਕਾਂਗਰਸ ਘਾਹ ਤੇ ਲੈਨਟਾਨਾ ਵਰਗੇ ਪੌਦੇ ਸੁਪਰ ਵੀਡ ਬਣ ਰਹੇ ਹਨ। ਕਿਉਂਕਿ ਅਸੀਂ ਇਹਨਾਂ ਨੂੰ ਕਾਬੂ ਕਰਨ ਵਾਲੇ ਇਹਨਾਂ ਦੇ ਕੁਦਰਤੀ ਦੁਸ਼ਮਣ ਮਾਰ ਦਿੱਤੇ ਹਨ। ਸਭ ਤੋਂ ਭਿਆਨਕ ਅਸਰ ਮਨੁੱਖਾਂ ਉੱਪਰ ਹੋ ਰਿਹਾ ਹੈ। ਸਿਰਫ ਕੁਝ ਕੁ ਰਸਾਇਣਿਕ ਜ਼ਹਿਰਾਂ ਦਾ ਮਨੁੱਖੀ ਸਿਹਤ ਉੱਪਰ ਅਸਰ ਦੇਖੇ ਤੋਂ ਪਤਾ ਲੱਗ ਸਕਦਾ ਹੈ ਕਿ ਅੱਗੇ ਸਾਡੇ ਲਈ ਕਿਸ ਤਰਾਂ ਦਾ ਭਵਿੱਖ ਹੈ। ਪਿੱਛੇ ਜਿਹੇ ਦਿੱਲੀ ਦੀ ਇੱਕ ਸੰਸਥਾ ਸੈਂਟਰ ਫਾਰ ਸਾਇੰਸ ਐਂਡ ਐਨਵਾਇਰਨਮੈਂਟ ਨੇ ਮੁਲਕ ਭਰ ਵਿੱਚ ਵਿਕਣ ਵਾਲੇ ਪੈਪਸੀ, ਕੈਂਪਾ ਕੋਲਾ ਵਗੈਰਾ ਵਿੱਚ ਪੈਸਟੀਸਾਈਡ ਦੀ ਮੌਜੂਦਗੀ ਦੱਸ ਕੇ ਦੇਸ਼ ਦੇ ਉਪਰਲੇ ਲੋਕਾਂ ਨੂੰ ਭਾ ਦੀ ਬਣਾ ਦਿੱਤੀ ਸੀ।

ਜ਼ਹਿਰਾਂ ਦੇ ਮਾੜੇ ਅਸਰਾਂ ਦੀ ਲਿਸਟ ਬਹੁਤ ਲੰਮੀ ਹੋ ਸਕਦੀ ਹੈ। ਇਨ੍ਹਾਂ ਰਸਾਇਣਿਕ ਦਵਾਈਆਂ ਦੇ ਮਾਰੂ ਅਸਰ ਬਾਰੇ ਬਹੁਤ ਸਾਰੇ ਅਦਾਰਿਆਂ ਨੇ ਬੜਾ ਚੰਗਾ ਕੰਮ ਕੀਤਾ ਹੋਇਆ ਹੈ ਪਰ ਚੰਗਾ ਇਹ ਹੀ ਹੋਵੇਗਾ ਕਿ ਅਸੀਂ ਸਾਰੇ ਦਵਾਈਆਂ ਵਰਤਣ ਵਾਲੇ ਤੇ ਦਵਾਈਆਂ ਨਾਲ ਪੈਦਾ ਹੋਈਆਂ ਖਾਣ ਵਾਲੀਆਂ ਵਸਤਾਂ ਵਰਤਣ ਵਾਲੇ ਇਸ ਭਿਆਨਕ ਵਰਤਾਰੇ ਬਾਰੇ ਚੇਤੰਨ ਹੋਈਏ।


*ਹਵਾਲੇ :*

1. **Silent Spring** (ਖਾਮੋਸ਼ ਬਹਾਰ)- ਰੇਸਲ ਕਾਰਸਨ; ਅਦਰ ਇੰਡੀਆ ਪ੍ਰੈਸ। ਇਹ ਕਿਤਾਬ ਹਰ ਚੇਤੰਨ ਵਿਅਕਤੀ ਨੂੰ ਪੜ੍ਹਨੀ ਚਾਹੀਦੀ ਹੈ। ਪਹਿਲਾਂ ਇਹ ਕਿਤਾਬ ਹਿੰਦੋਸਤਾਨ ਵਿੱਚ ਉਪਲਬਧ ਨਹੀਂ ਸੀ ਚਾਹੇ ਕਿ 1962 ਵਿੱਚ ਛਪੀ ਇਸ ਕਿਤਾਬ ਦੇ 30 ਤੋਂ ਜਿਆਦਾ ਐਡੀਸ਼ਨ ਛਪ ਚੁੱਕੇ ਹਨ। ਇਸ ਵਿੱਚ ਜ਼ਹਿਰਾਂ ਬਾਰੇ ਗਿਆਨ, ਇਨ੍ਹਾਂ ਦੇ ਮਿੱਟੀ, ਪਾਣੀ, ਪ੍ਰਾਣੀ, ਪੰਛੀ, ਬਨਸਪਤੀ ਅਤੇ ਮਨੁੱਖਾਂ ਉੱਪਰ ਅਸਰ ਬਹੁਤ ਦਿਲਚਸਪ ਤਰੀਕੇ ਨਾਲ ਬਿਆਨ ਕੀਤੇ ਗਏ ਹਨ|
2. **Our Stolen Future** (ਸਾਡਾ ਗੁਆਚਿਆ ਭਵਿੱਖ)- ਥੀਓਕੋਲਬੋਰਨ, ਡਾਇਨੇ ਡਿਊਮਾਨੋਸਕੀ, ਜੋਨ ਪੀਟਰਸਨ 1996. ਇਹ ਕਿਤਾਬ 'ਖਾਮੋਸ਼ ਬਹਾਰ' ਦੀ ਵਾਰਿਸ ਹੈ। ਇਸ ਵਿੱਚ ਅੱਜ ਦੇ ਹਾਲਾਤ ਤੇ ਖਾਸ ਕਰ ਜ਼ਹਿਰਾਂ ਦੇ ਮਨੁੱਖੀ ਨਸਲ ਉੱਪਰ ਦੁਸ਼ਪ੍ਰਭਾਵ ਮਸਲਨ ਜਮਾਂਦਰੂ ਨੁਕਸ, ਜਿਨਸੀ ਅਸਧਾਰਨਤਾ, ਬੱਚੇ ਪੈਦਾ ਕਰਨ ਸਬੰਧੀ ਅੜਚਨਾਂ, ਮਨੁੱਖੀ ਜਿਸਮ ਵਿੱਚ ਰਸਾਇਣਿਕ ਹਾਰਮੋਨਜ਼ ਦੀ ਨਕਲੋ ਹਰਕਤ ਆਦਿ ਵਿਸ਼ੇ ਅਤੇ ਇਸਤੋਂ ਇਲਾਵਾ ਹੋਰ ਜੀਵਾਂ ਦੇ ਅਜੀਬ ਵਰਤਾਉ ਜਿਵੇਂ ਇੱਲਾਂ ਵਿੱਚ ਪੈਦਾਇਸ਼ੀ ਜਿਨਸ ਵਾਧੇ ਦਾ ਖਾਤਮਾ, ਸੀਲ ਦੀ ਪਲੇਗ ਵਗੈਰਾ ਵਗੈਰਾ ਸ਼ਾਮਲ ਹਨ।
3. **Down to Earth** ਮੈਗਜ਼ੀਨ (ਸੈਂਟਰ ਫਾਰ ਸਾਇੰਸ ਐਂਡ ਐਨਵਾਇਰਨਮੈਂਟ ਦਾ ਬੁਲਾਰਾ, ਨਵੀਂ ਦਿੱਲੀ)


## ਬਰਤਾਨਵੀ ਤਰਕਸ਼ੀਲ ਸੋਸਾਇਟੀ ਦਾ ਉਦਘਾਟਨ

*23 ਸਤੰਬਰ 2003 ਨੂੰ ਬਰਮਿੰਘਮ ਦੇ ਇਲਾਕੇ ਹੈਂਡਜ਼ਵਰਥ ਦੀ 162 ਰੁੱਕਰੀ ਰੋਡ 'ਤੇ ਬਰਤਾਨਵੀ ਤਰਕਸ਼ੀਲ ਸੋਸਾਇਟੀ (ਰਜਿ) ਦਾ ਉਦਘਾਟਨ ਕਾਉਂਸਲਰ ਜੌਹਨ ਟਿਰਲ ਨੇ ਰਿਬਨ ਕੱਟ ਕੇ ਕੀਤਾ। ਇਸੇ ਦਿਨ ਹੀ ਮੈਂਟਲ ਹੈਲਥ ਯਾਨਿ ਮਾਨਸਿਕ ਸਿਹਤ ਦੇ ਪ੍ਰੋਜੈਕਟ ਦਾ ਉਦਘਾਟਨ ਵੀ ਕੀਤਾ ਗਿਆ ਕਿਉਂਕਿ ਤਰਕਸ਼ੀਲ ਸੋਸਾਇਟੀ ਸਾਧਾਂ ਸੰਤਾਂ, ਪੀਰਾਂ ਜੋਤਸ਼ੀਆਂ ਦੇ ਤੰਦੂਆ ਜਾਲ ਵਿੱਚੋਂ ਆਮ ਲੋਕਾਂ ਨੂੰ ਬਾਹਰ ਕੱਢਣ ਤੋਂ ਬਿਨ੍ਹਾਂ ਮਾਨਸਿਕ ਅਤੇ ਸਰੀਰਕ ਸਿਹਤ ਬਾਰੇ ਵੀ ਮੁਫਤ ਸਲਾਹ ਮਸ਼ਵਰਾ ਦਿੰਦੀ ਹੈ। ਕਾਉਂਸਲਰ ਜੌਹਨ ਟਿਰਲ ਤੋਂ ਬਿਨ੍ਹਾਂ ਆਏ ਪਤਵੰਤੇ ਸੱਜਣਾਂ ਵਿੱਚ ਕਾਉਂਸਲਰ ਮਣਕੂੰ, ਈਵਨਿੰਗ ਮੇਲ ਅਖਬਾਰ ਦੀ ਪੱਤਰਪ੍ਰੇਰਕ ਪੌਪੀ, ਹਿਉਮਨਿਸਟ ਇੰਟਰਨੈਸ਼ਨਲ ਸੋਸਾਇਟੀ ਦੇ ਨੁਮਾਇੰਦੇ ਬਾਬੂ ਗੁਗਨਾਨੀ, ਡਾਕਟਰ ਹੈਰੀ ਅਤੇ ਮੇਰੀ ਵਿਲਸਨ ਬਰਮਿੰਘਮ ਤੋਂ ਬਿਨ੍ਹਾਂ ਬਰਤਾਨਵੀ ਤਰਕਸ਼ੀਲ ਸੋਸਾਇਟੀ ਦੇ ਪ੍ਰਧਾਨ ਅ. ਸ. ਖਰਲਵੀਰ, ਜਨਰਲ ਸਕੱਤਰ ਡਾ. ਹਰੀਸ਼ ਮਲਹੋਤਰਾ, ਬਰਮਿੰਘਮ ਬਰਾਂਚ ਦੇ ਪ੍ਰਧਾਨ ਭਗਵੰਤ ਸਿੰਘ, ਸਹਾਇਕ ਜਨਰਲ ਸਕੱਤਰ ਲਵਕੇਸ਼ ਪ੍ਰਾਸ਼ਰ, ਸੁਰਿੰਦਰ ਵਿਰਦੀ, ਅਸ਼ਵਨੀ ਕੁਮਾਰ, ਕਰਮ ਸਿੰਘ ਕਿਰਤੀ, ਸਚਦੇਵ ਵਿਰਦੀ, ਤਾਰੀ ਅਟਵਾਲ, ਇੰਡੀਆ ਤੋਂ ਸੁਮਨ ਲਤਾ, ਸ਼ਹੀਦ ਊਧਮ ਸਿੰਘ ਸੈਂਟਰ ਦਾ ਕੋਆਰਡੀਨੇਟਰ ਭਾਰਤ ਭੂਸ਼ਨ, ਪੰਜਾਬੀ ਮਾਸਿਕ ਪਰਚੇ ਦੇ ਸੰਪਾਦਕ ਦਰਸ਼ਨ ਸਿੰਘ ਢਿੱਲੋਂ (ਲੰਦਨ) ਅਤੇ ਸਿੱਖ ਫੈਡਰੇਸ਼ਨ ਦਾ ਨੁਮਾਇੰਦਾ ਦਲ ਸਿੰਘ ਵੀ ਸ਼ਾਮਲ ਸੀ। ਇਹਨਾਂ ਤੋਂ ਬਿਨ੍ਹਾਂ ਬਰਤਾਨਵੀ ਤਰਕਸ਼ੀਲ ਸੋਸਾਇਟੀ ਦਾ ਕੋਆਰਡੀਨੇਟਰ ਪੀਟਰ ਡੇਵਿਡ ਅਤੇ ਸਿਟੀ ਕੌਂਸਲ ਦਾ ਕੋਆਰਡੀਨੇਟਰ ਸ਼ੈਂਗ ਗੁਹਾਨੀਆ ਵੀ ਸ਼ਾਮਲ ਸਨ। ਕੁਝ ਹੋਰ ਸੰਸਥਾਵਾਂ ਜਿਵੇਂ 'ਮਾਈਂਡ' ਦੇ ਨੁਮਾਇੰਦੇ ਵੀ ਸ਼ਾਮਲ ਸਨ।*

*ਰਿਬਨ ਕੱਟਣ ਦੀ ਰਸਮ ਤੋਂ ਬਾਅਦ ਬੁਲਾਰਿਆਂ ਨੂੰ ਬੋਲਣ ਲਈ ਕਿਹਾ ਗਿਆ। ਸਟੇਜ ਸਕੱਤਰ ਦੀ ਜਿੰਮੇਵਾਰੀ ਭਗਵੰਤ ਸਿੰਘ ਨੇ ਨਿਭਾਈ। ਵਿਸ਼ੇਸ਼ ਮਹਿਮਾਨ ਜੌਹਨ ਟਿਰਲ ਨੇ ਸਭ ਤੋਂ ਪਹਿਲਾਂ ਮਾਨਸਿਕ ਸਿਹਤ ਬਾਰੇ ਪ੍ਰੋਜੈਕਟ ਦੀ ਅਹਿਮੀਅਤ ਤੇ ਚਾਨਣਾ ਪਾਇਆ ਕਿ ਐਹੋ ਜਿਹੇ ਪ੍ਰੋਜੈਕਟ ਦੀ ਸੈਂਡਵਿਲ ਦੇ ਵਸਨੀਕਾਂ ਲਈ ਖਾਸ ਜਰੂਰਤ ਸੀ ਤਾਂ ਕਿ ਉਹ ਆਪਣੀਆਂ ਸਰੀਰਕ ਅਤੇ ਮਾਨਸਿਕ ਸਿਹਤ ਸਮੱਸਿਆਵਾਂ ਬਾਰੇ ਉਸਾਰੂ ਅਤੇ ਨਰੋਈ ਅਗਵਾਈ ਲੈ ਸਕਣ ਅਤੇ ਇਹ ਕੰਮ ਸੋਸਾਇਟੀ ਦੇ ਕਾਉਂਸਲਰ ਲਵਕੇਸ਼ ਪ੍ਰਾਸ਼ਰ ਅਤੇ ਤਾਰੀ ਅਟਵਾਲ ਕਰਿਆ ਕਰਨਗੇ। ਬਾਕੀ ਬੁਲਾਰਿਆਂ ਵਿੱਚ ਸਚਦੇਵ ਵਿਰਦੀ, ਕਾਉਂਸਲਰ ਮਣਕੂ, ਡਾ. ਹੈਰੀ, ਜੇਨ ਵਿਲਸਨ, ਬਾਬੂ ਗੁਰਾਨਾਨੀ ਅਤੇ ਦਰਸ਼ਨ ਢਿੱਲੋਂ ਸ਼ਾਮਲ ਸਨ। ਜਨਰਲ ਸਕੱਤਰ ਡਾ. ਹਰੀਸ਼ ਮਲਹੋਤਰਾ ਨੇ ਸੋਸਾਇਟੀ ਦੇ ਕੰਮਾਂ ਬਾਰੇ ਚਾਨਣਾ ਪਾਇਆ ਕਿ ਸੋਸਾਇਟੀ ਵਿਗਿਆਨਕ ਸੋਚ ਦਾ ਪ੍ਰਚਾਰ ਆਡੀਓ ਕੈਸਟਾਂ, ਮੈਗਜ਼ੀਨਾਂ, ਕਿਤਾਬਾਂ, ਲੀਫਲੈਟਸ ਆਦਿ ਤੋਂ ਇਲਾਵਾ ਵੱਖ ਵੱਖ ਥਾਵਾਂ ਤੇ ਸਟਾਲ ਲਾ ਕੇ ਵੀ ਕਰਦੀ ਹੈ। ਘਰੇਲੂ ਸਮੱਸਿਆਵਾਂ, ਔਰਤ ਮਰਦ ਦਾ ਝਗੜਾ, ਬੱਚਿਆਂ ਦੀਆਂ ਸਮੱਸਿਆਵਾਂ, ਸਰੀਰਕ ਅਤੇ ਮਾਨਸਿਕ ਉਲਝਣਾਂ, ਸਿਗਰਟ ਨੋਸ਼ੀ ਅਤੇ ਡਰੱਗਜ਼ ਨੂੰ ਹਟਾਉਣਾ, ਸ਼ਰਾਬ ਦੀ ਲਤ ਤੋਂ ਤੌਬਾ ਕਰਵਾਉਣੀ, ਭੂਤਾਂ ਪ੍ਰੇਤਾਂ ਦਾ ਡਰ ਦੂਰ ਕਰਨਾ, ਜੋਤਸ਼ੀਆਂ ਅਤੇ ਪੀਰਾਂ ਦੇ ਜੰਜਾਲ 'ਚੋਂ ਬਾਹਰ ਨਿਕਲਣਾ ਆਦਿ ਬਾਰੇ ਵੀ ਮੁਫਤ ਸਲਾਹ ਦਿੱਤੀ ਜਾਂਦੀ ਹੈ। ਫੋਨ 0121-5540077 ਤੇ ਸੰਪਰਕ ਕੀਤਾ ਜਾ ਸਕਦਾ ਹੈ। ਅੰਤ ਵਿੱਚ ਪ੍ਰਧਾਨ ਅ.ਸ. ਖਰਲਵੀਰ ਨੇ ਸਭ ਦਾ ਧੰਨਵਾਦ ਕੀਤਾ।*



# ਹਿੰਦੁਸਤਾਨੀ ਯੂਨੀਵਰਸਿਟੀਆਂ ਵਿਚ ਵੈਦਿਕ ਜੋਤਿਸ਼?


*ਅਸ਼ੋਕ ਵਰਧਨ ਸ਼ੈਟੀ ਆਈ.ਏ.ਐਸ.*


"ਸਿਤਾਰੇ ਦੇਖਣਾ ਅਤੇ ਜੋਤਿਸ਼, ਖੁਸ਼-ਕਿਸਮਤੀ ਅਤੇ ਬਦ-ਕਿਸਮਤੀ ਦੀ ਭਵਿੱਖਬਾਣੀ, ਚੰਗੇ ਅਤੇ ਮਾੜੇ ਦਿਨਾਂ ਦੀ ਅਗਾਂਊਂ ਸੂਚਨਾ, ਇਹ ਸਾਰਾ ਕੁੱਝ ਵਰਜਿਤ ਹੈ।"

*ਗੌਤਮ ਬੁੱਧ*

"ਤੁਸੀਂ ਦੇਖੋਗੇ ਕਿ ਜੋਤਿਸ਼ ਅਤੇ ਇਹੋ ਜਿਹੀਆਂ ਹੋਰ ਰਹੱਸਮਈ ਗੱਲਾਂ ਆਮ ਤੌਰ 'ਤੇ ਕਮਜ਼ੋਰ ਮਨ ਦੇ ਚਿੰਨ੍ਹ ਹਨ। ਇਸ ਲਈ ਜਦੋਂ ਵੀ ਇਹ ਸਾਡੇ ਮਨਾਂ 'ਚ ਉਭਰਨ, ਸਾਨੂੰ ਕਿਸੇ ਡਾਕਟਰ ਕੋਲ ਜਾਣਾ ਚਾਹੀਦਾ ਹੈ, ਅੱਛੀ ਖੁਰਾਕ ਖਾਣੀ ਚਾਹੀਦੀ ਹੈ ਤੇ ਆਰਾਮ ਕਰਨਾ ਚਾਹੀਦਾ ਹੈ!"

ਸਵਾਮੀ ਵਿਵੇਕਾਨੰਦ

ਮਸ਼ਹੂਰ ਬਰਤਾਨਵੀ ਭੌਤਿਕ ਵਿਗਿਆਨੀ, ਸਟੀਫਨ ਹਾਕਿੰਗ ਨੇ ਪਿਛਲੇ ਸਾਲ ਦਿੱਲੀ ਵਿੱਚ ਅਲਬਰਟ ਆਈਨਸਟਾਈਨ ਯਾਦਗਾਰੀ ਭਾਸ਼ਨ ਦਿੰਦਿਆਂ ਸਭ ਨੂੰ ਹੈਰਾਨ ਕਰ ਦਿੱਤਾ ਜਦੋਂ ਉਸਨੇ 'ਬਲੈਕ ਹੋਲ' ਅਤੇ 'ਸੁਪਰਸਟਰਿੰਗ' ਜਿਹੇ ਵਿਸ਼ਿਆਂ 'ਤੇ ਬੋਲਣ ਦੇ ਸਮੇਂ ਚੋਂ ਸਮਾਂ ਕੱਢਕੇ ਜੋਤਿਸ਼ ਦਾ ਪਾਜ ਉਘੇੜਦਿਆਂ ਕਿਹਾ:

*"ਸਾਡੇ ਵਿਚੋਂ ਸਾਇੰਸਦਾਨਾਂ ਦੀ ਵੱਡੀ ਗਿਣਤੀ ਦਾ ਜੋਤਿਸ਼ ਵਿਚ ਵਿਸ਼ਵਾਸ਼ ਨਾ ਕਰਨ ਦਾ ਕਾਰਨ ਇਹ ਹੈ ਕਿ ਇਹ ਸਾਡੇ ਉਨ੍ਹਾਂ ਸਿਧਾਂਤਾਂ ਨਾਲ ਮੇਲ ਨਹੀਂ ਖਾਂਦਾ ਜੋ ਤਜਰਬੇ ਰਾਹੀਂ ਪਰਖੇ ਜਾ ਚੁੱਕੇ ਹਨ।"*

ਸਾਨੂੰ ਪੱਕਾ ਪਤਾ ਨਹੀਂ ਹੈ ਕਿ ਪ੍ਰੋਫੈਸਰ ਹਾਕਿੰਗ ਨੂੰ ਬੇਚੈਨ ਕਰਨ ਵਾਲੀ ਇਸ ਖਬਰ ਦੀ ਕੋਈ ਕਨਸੋਅ ਸੀ ਜਾਂ ਨਹੀਂ ਕਿ ਯੂਨੀਵਰਸਿਟੀ ਗਰਾਂਟਸ ਕਮਿਸ਼ਨ (ਯੂ:ਜੀ:ਸੀ:) ਨੇ ਆਉਣ ਵਾਲੇ ਵਿਦਿਅਕ ਸਾਲ ਤੋਂ ਹਿੰਦੁਸਤਾਨੀ ਯੂਨੀਵਰਸਿਟੀਆਂ ਵਿਚ ਵੈਦਿਕ ਜੋਤਿਸ਼ (ਜੋਤਿਸ਼ ਵਿਗਿਆਨ) ਦੇ ਵਿਭਾਗ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ। ਪਰ ਫਿਰ ਵੀ ਹਰ ਹੀਲੇ ਉਸ ਦੀਆਂ ਕੋਸ਼ਿਸ਼ਾਂ ਦੀ ਸ਼ਲਾਘਾ ਕਰਨੀ ਬਣਦੀ ਹੈ ਕਿਉਂਕਿ ਉਚ-ਕੋਟੀ ਦੇ ਸਾਇੰਸਦਾਨਾਂ ਅਤੇ ਬੁੱਧੀਜੀਵੀਆਂ ਦਾ ਜੋਤਿਸ਼ ਵੱਨੀ ਰਵਈਆ ਕੁਝ ਇਓਂ ਹੈ,"ਚਲੋ ਛੱਡੋ ਪਰ੍ਹੇ, ਐਵੇਂ ਉਕਤਾਊ ਵਿਸ਼ੇ ਬਾਰੇ ਕੀ ਗੱਲ ਕਰਨੀ ਹੈ।" ਉਹ ਗੁਜ਼ਰੇ ਸਮਿਆਂ ਦੀਆਂ ਇਨ੍ਹਾਂ ਬੇਥਵੀਆਂ ਧਾਰਨਾਵਾਂ ਖਿਲਾਫ ਲੜਨ ਤੋਂ ਸਾਫ ਨਾਂਹ ਕਰਦੇ ਹਨ। ਇਹ ਇਕ ਗਲਤੀ ਹੈ ਕਿਉਂਕਿ ਆਮ ਸਾਧਾਰਨ ਲੋਕ ਜਿਹੜੇ ਸਾਰਾ ਦਿਨ ਜੋਤਿਸ਼-ਪੱਖੀ ਪ੍ਰਚਾਰ ਸੁਣਦੇ ਹਨ,ਉਹ ਕਦੇ ਕਦਾਈਂ ਹੀ "ਇਸਦਾ ਉਲਟ ਪੱਖ ਸੁਣਦੇ" ਹਨ। ਇਸ ਲਈ ਉਨ੍ਹਾਂ ਦੇ ਇਹ ਵਿਸ਼ਵਾਸ਼ ਕਰਨ ਦੀ ਸੰਭਾਵਨਾ ਬਣ ਜਾਂਦੀ ਹੈ ਕਿ ਜੋਤਿਸ਼ ਵੀ ਕੋਈ ਸ਼ੈਅ ਹੈ। ਐਡਮੰਡ ਬਰਕ ਦੇ ਸ਼ਬਦਾਂ ਅਨੁਸਾਰ

*'ਮੂਰਖਤਾ ਦੇ ਸਫਲ ਹੋਣ ਲਈ ਇਹ ਜਰੂਰੀ ਹੈ ਕਿ ਗਿਆਨਵਾਨ ਲੋਕ ਕੁਝ ਨਾ ਕਰਨ'.*

ਉਸ ਸਮੇਂ, ਜਦੋਂ ਹਿੰਦੁਸਤਾਨ ਨੂੰ ਜ਼ੋਰ ਤਾਂ ਵਿਸ਼ੇਸ਼ ਤੌਰ 'ਤੇ ਸੂਚਨਾ ਤਕਨੀਕ, ਬਾਇਓ ਤਕਨੀਕ ਅਤੇ ਦੂਸਰੇ ਹੋਰ ਮੁਢਲੇ(Frontier) ਖੇਤਰਾਂ ਵਿਚ ਅਧਿਐਨ ਅਤੇ ਖੋਜ ਵੱਲ ਦੇਣਾ ਚਾਹੀਦਾ ਹੈ, ਯੂ.ਜੀ.ਸੀ. ਨੇ ਜੋਤਿਸ਼ ਵਰਗੀ "ਕਲਪਿਤ ਸਾਇੰਸ" ਦੀ ਵਕਾਲਤ ਕਰਕੇ ਪਿਛਲ-ਖੁਰੀ ਇੱਕ 'ਮਹਾਨ-ਛਾਲ' ਮਾਰੀ ਹੈ। ਇਹ ਸਾਰਾ ਕੁਝ ਉਸ ਦੇਸ਼ ਵਿਚ ਹੈ ਜਿੱਥੇ ਸੰਵਿਧਾਨ ਅਨੁਸਾਰ "ਵਿਗਿਆਨਕ ਦ੍ਰਿਸ਼ਟੀਕੋਣ, ਮਾਨਵਤਾਵਾਦ ਅਤੇ ਸੁਧਾਰਾਂ ਦੀ ਭਾਵਨਾ ਵਿਕਸਿਤ ਕਰਨਾ" ਨਾਗਰਿਕਾਂ ਦੇ ਮੂਲ ਫਰਜ਼ਾਂ ਵਿਚੋਂ ਇੱਕ ਹੈ। ਸੋ, ਇਸਤੋਂ ਪਹਿਲਾਂ ਕਿ ਇਸਦੇ ਨਾਲ ਲਗਦੇ ਹੋਰ ਦੂਸਰੇ ਅੰਧ-ਵਿਸ਼ਵਾਸ਼ ਜਿਵੇਂ ਕਿ ਹਸਤ-ਰੇਖਾ, ਜਾਦੂ-ਟੂਣਾ, ਭੂਤਾਂ-ਪ੍ਰੇਤਾਂ ਦੀ ਛਾਇਆ ਆਦਿ ਵੀ ਸਕੂਲਾਂ-ਕਾਲਜਾਂ ਵਿਚ "ਸਾਇੰਸ" ਵਜੋਂ ਪੜ੍ਹਾਈਆਂ ਜਾਣੀਆਂ ਲੱਗਣ ਅਤੇ ਖਰੀ ਸਾਇੰਸ ਨੂੰ ਬਾਹਰਲਾ ਦਰਵਾਜ਼ਾ ਦਿਖਾਇਆ ਜਾਵੇ, ਅੱਜ ਸਮੇਂ ਦੀ ਮੰਗ ਹੈ ਕਿ ਇਸਦੇ ਵਿਰੁੱਧ ਮੁਹਿੰਮ ਵਿੱਢੀ ਜਾਣੀ ਚਾਹੀਦੀ ਹੈ। ਇਤਿਹਾਸ ਅਜਿਹੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ ਜਦੋਂ ਕਿ ਧਰਮ-ਨਿਰਪੱਖ ਅਤੇ ਤਰਕਸ਼ੀਲ ਚਿੰਤਨ ਨੇ ਰਹੱਸਮਈ ਤੇ ਬੇਥਵੇ ਵਿਸ਼ਵਾਸ਼ਾਂ ਅੱਗੇ ਹਾਰ ਮੰਨ ਕੇ ਗੋਡੇ ਟੇਕ ਦਿੱਤੇ ਜਿਸ ਨਾਲ ਪ੍ਰਫੁੱਲਤ ਹੋ ਰਹੇ ਸਮਾਜ ਪਤਨ ਵੱਲ ਗਏ ਅਤੇ ਨਿੱਘਰ ਗਏ। ਅਸੀਂ ਅਜਿਹਾ ਹੋਰ ਨਿਘਾਰ ਝੱਲ ਨਹੀਂ ਸਕਾਂਗੇ।

**ਜੋਤਿਸ਼ ਖਿਲਾਫ ਦਲੀਲਾਂ:**

ਜੋਤਿਸ਼ 'ਚ ਅਸਲ ਨੁਕਸ ਕੀ ਹੈ? ਸਾਇੰਸ ਦੀ ਮੁੱਖ ਧਾਰਾ ਇਸਦਾ ਮਖੌਲ ਕਿਉਂ ਉਡਾਉਂਦੀ ਹੈ? ਇਸ ਸਬੰਧੀ ਮੈਂ ਯੂ.ਜੀ.ਸੀ. ਦੇ ਅਕਲਮੰਦ ਆਦਮੀਆਂ ਦੇ ਭਲੇ ਲਈ ਜੋਤਿਸ਼ ਖਿਲਾਫ ਵਿਗਿਆਨਕ ਦਲੀਲਾਂ ਪੇਸ਼ ਕਰਨੀਆਂ ਚਾਹੁੰਦਾ ਹਾਂ।

ਸਹਿਮਤੀ ਨਾ ਹੋਣਾ: ਦਿਲ-ਖਿੱਚਵੇਂ ਨਿਸ਼ਾਨਾਂ ਵਾਲੇ ਜੰਤਰ, ਰਹੱਸਮਈ ਰੇਖਾ-ਚਿੱਤਰ ਅਤੇ ਗੂੜ੍ਹ ਅੱਟੇ-ਸੱਟੇ ਵਾਲਾ ਇਹ ਜੋਤਿਸ਼ ਇਸ ਅਸੂਲ 'ਤੇ ਆਧਾਰਤ ਹੈ ਕਿ ਵਿਅਕਤੀ ਦਾ ਚਰਿੱਤਰ ਅਤੇ ਹੋਣੀ ਸੂਰਜ, ਚੰਦ ਅਤੇ ਜਨਮ ਸਮੇਂ ਕਿਹੜਾ ਗ੍ਰਹਿ ਕਿਹੜੇ ਸਥਾਨ ਤੇ ਹੈ, ਇਸਤੋਂ ਸਮਝਿਆ ਜਾ ਸਕਦਾ ਹੈ। ਇਸਨੂੰ ਸਮਝਣ ਲਈ ਇਕ ਰੇਖਾ-ਚਿੱਤਰ ਦੀ ਜ਼ਰੂਰਤ ਪੈਂਦੀ ਹੈ ਜਿਸਨੂੰ"ਜਨਮ-ਕੁੰਡਲੀ" ਕਿਹਾ ਜਾਂਦਾ ਹੈ। ਇਹ ਜਨਮ-ਕੁੰਡਲੀਆਂ ਸਿਰਫ ਕੱਲੇ-ਕਹਿਰੇ ਵਿਅਕਤੀਆਂ ਲਈ ਹੀ ਤਿਆਰ ਨਹੀਂ ਕੀਤੀਆਂ ਜਾਂਦੀਆਂ ਬਲਕਿ ਦੇਸ਼ਾਂ, ਕੰਪਨੀਆਂ, ਸਿਆਸੀ ਪਾਰਟੀਆਂ, ਖਿਡਾਰੀ- ਟੀਮਾਂ ਅਤੇ ਇੱਥੋਂ ਤੱਕ ਕਿ ਘਰੇਲੂ ਪਾਲਤੂ ਜਾਨਵਰਾਂ (ਸਮੇਤ ਕੁੱਤੇ ਬਿੱਲੀਆਂ ਦੇ!..ਅਨੁ) ਲਈ ਵੀ ਤਿਆਰ ਕੀਤੀਆਂ ਜਾਂਦੀਆਂ ਹਨ। ਜੋਤਿਸ਼ ਦੇ ਕਿੰਨੇ ਹੀ ਪੰਥ ਹਨ। ਇਨ੍ਹਾਂ ਵਿਚੋਂ ਬਹੁਤੇ ਆਪਣੇ ਪੇਸ਼ੇ ਦੇ ਬੁਨਿਆਦੀ ਸਿਧਾਂਤਾਂ ਤੇ ਸਹਿਮਤ ਨਹੀਂ ਹਨ। ਇਹ ਸਾਰੇ ਆਪਣੇ ਆਪਣੇ ਪੇਸ਼ੇ ਦੇ ਪੱਖ ਵਿਚ ਇਹੋ ਜਿਹੀਆਂ ਕਥਾ-ਕਹਾਣੀਆਂ ਸਬੂਤ ਵਜੋਂ ਭੁਗਤਾਉਂਦੇ ਹਨ ਜਿੰਨਾ ਤੇ ਉੱਕਾ ਹੀ ਭਰੋਸਾ ਨਹੀਂ ਕੀਤਾ ਜਾ ਸਕਦਾ। ਇੱਥੋਂ ਤੱਕ ਕਿ ਹਜ਼ਾਰਾਂ

ਸਾਲ ਅੰਕੜਾ-ਸਮੱਗਰੀ 'ਕੱਠਾ ਕਰਨ, ਉਸਦਾ ਅਧਿਐਨ ਕਰਨ ਅਤੇ ਫੇਰ ਸੋਧ ਲੈਣ ਤੋਂ ਬਾਅਦ ਵੀ ਜੋਤਿਸ਼ੀ ਕਿਸੇ ਸਹਿਮਤੀ ਦੇ ਨੁਕਤੇ ਦੇ ਨੇੜੇ-ਤੇੜੇ ਵੀ ਨਹੀ ਪੁੱਜੇ। ਭਾਵੇਂ ਦਸ ਵੱਖੋ ਵੱਖਰੇ ਅਖਬਾਰਾਂ ਤੇ ਰਸਾਲਿਆਂ ਦੇ ਜੋਤਿਸ਼ ਵਾਲੇ ਖਾਨੇ ਦੇਖ ਲਵੋ ਜਾਂ ਫਿਰ ਆਪਣੀਆਂ ਜਨਮ-ਕੁੰਡਲੀਆਂ ਦਸ ਵੱਖੋ ਵੱਖਰੇ ਜੋਤਿਸ਼ੀਆਂ ਤੋਂ ਤਿਆਰ ਕਰਵਾ ਲਵੋ, ਤਾਂ ਜ਼ਿਆਦਾ ਸੰਭਵ ਤੌਰ 'ਤੇ ਤੁਸੀਂ ਦੇਖੋਗੇ ਕਿ ਇਨ੍ਹਾਂ ਦਸਾਂ ਦੀਆਂ ਹੀ ਵੱਖ ਵੱਖ ਵਿਆਖਿਆਵਾਂ ਹੋਣਗੀਆਂ।

ਧਰਤੀ ਨੂੰ ਕੇਂਦਰ ਮੰਨਣਾ :

ਅਜੇ ਤਾਂ ਜੋਤਿਸ਼ੀ ਇਸ ਤੱਥ ਨੂੰ ਹੀ ਨਹੀਂ ਮੰਨ ਸਕੇ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਹੈ। ਉਹ ਆਪਣਾ ਵਪਾਰ ਕਾਪਰਨੀਕਸ ਤੋਂ ਪਹਿਲਾਂ ਵਾਲੇ ਧਰਤੀ ਨੂੰ ਬ੍ਰਹਿਮੰਡ ਦਾ ਕੇਂਦਰ ਮੰਨਣ ਵਾਲੇ ਸਿਧਾਂਤ ਅਨੁਸਾਰ ਹੀ ਚਲਾਉਂਦੇ ਹਨ (ਕਾਪਰਨੀਕਸ ਨੇ ਸਭ ਤੋਂ ਪਹਿਲਾਂ ਇਹ ਕਿਹਾ ਸੀ ਕਿ ਬ੍ਰਹਿਮੰਡ ਦਾ ਧੁਰਾ ਧਰਤੀ ਨਹੀਂ ਯਾਨੀ ਸੂਰਜ ਧਰਤੀ ਦੁਆਲੇ ਨਹੀਂ ਬਲਕਿ ਸਾਡੀ ਧਰਤੀ ਸਮੇਤ ਸਾਰੇ ਗ੍ਰਹਿ ਸੂਰਜ ਦੁਆਲੇ ਘੁੰਮਦੇ ਹਨ...ਅਨੁ)। ਇਸਨੂੰ ਸਟੀਫਨ ਹਾਕਿੰਗ ਨੇ ਆਪਣੇ ਭਾਸ਼ਨ ਵਿਚ ਜ਼ੋਰ ਦੇ ਕੇ ਇਉਂ ਕਿਹਾ:

*"ਜਦੋਂ ਇਹ ਖੋਜ ਲਿਆ ਗਿਆ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਹੈ, ਜੋਤਿਸ਼ ਦਾ ਸੱਚ ਹੋਣਾ ਹੀ ਅਸੰਭਵ ਬਣ ਗਿਆ"*

ਲੁਪਤ ਗ੍ਰਹਿ :

ਜਦੋਂ ਜੋਤਿਸ਼ ਦੀ ਲੱਭਤ ਲੱਭੀ ਗਈ ਉਦੋਂ ਧਰਤੀ ਤੋਂ ਇਲਾਵਾ ਸਿਰਫ ਪੰਜ ਗ੍ਰਹਿਾਂ ਦੀ ਹੀ ਜਾਣਕਾਰੀ ਸੀ। ਇਹ ਪੰਜ ਗ੍ਰਹਿ, ਬੁੱਧ, ਸ਼ੁੱਕਰ, ਮੰਗਲ, ਬ੍ਰਹਿਸਪਤੀ ਅਤੇ ਸ਼ਨੀ ਹਨ। ਇਹ ਸਾਰੇ ਹੀ ਨੰਗੀ ਅੱਖ ਨਾਲ ਦੇਖੇ ਜਾ ਸਕਦੇ ਸਨ। ਬਾਅਦ ਵਿਚ ਅਰੁਨ, ਵਰੁਣ ਅਤੇ ਕੁਬੇਰ ਦੂਰਬੀਨ ਦੀ ਸਹਾਇਤਾ ਨਾਲ ਕ੍ਰਮਵਾਰ 1781,1846 ਅਤੇ 1930 ਵਿਚ ਖੋਜੇ ਗਏ। ਫਿਰ 1930 ਤੋਂ ਪਹਿਲਾਂ ਦੀਆਂ ਜਨਮ-ਕੁੰਡਲੀਆਂ ਗਲਤ ਨਾ ਹੋਈਆਂ? ਬਿਲਕੁਲ ਹੋਈਆਂ। ਕਿਉਂ? ਕਿਉਂਕਿ 1930 ਤੋਂ ਪਹਿਲਾਂ ਦੀਆਂ ਜਨਮ-ਕੁੰਡਲੀਆਂ ਤਿਆਰ ਕਰਦੇ ਸਮੇਂ ਜੋਤਿਸ਼ੀ ਆਪਣੀਆਂ ਗਿਣਤੀਆਂ-ਮਿਣਤੀਆਂ ਵਿਚ ਘੱਟੋ-ਘੱਟ ਕਿਸੇ ਇੱਕ ਗ੍ਰਹਿ ਦੇ ਪੈਣ ਵਾਲੇ ਪ੍ਰਭਾਵ ਨੂੰ ਗਿਣਤੀ ਵਿਚ ਨਹੀਂ ਰੱਖਦੇ ਸਨ। ਉਦੋਂ ਦੀ ਤਾਂ ਗੱਲ ਛੱਡੋ, ਅੱਜ ਵੀ ਸਿਰਫ ਕੁੱਝ ਜੋਤਿਸ਼ੀ ਹੀ ਇਹਨਾਂ ਤਿੰਨੇ ਬਾਹਰੀ ਗ੍ਰਹਿਾਂ ਦੇ ਪ੍ਰਭਾਵ ਨੂੰ ਦੇਖਦੇ ਹਨ ਜਦ ਕਿ ਦੂਸਰੇ ਨਹੀਂ। ਭਲਾਂ ਪਹਿਲੀਆਂ ਜਨਮ-ਕੁੰਡਲੀਆਂ ਵਿਚ ਰਹੀਆਂ ਅਸ਼ੁੱਧੀਆਂ ਤੋਂ ਜੋਤਸ਼ੀ ਅਰੁਣ, ਵਰੁਣ ਤੇ ਕੁਬੇਰ ਗ੍ਰਹਿਾਂ ਦੀ ਹੋਂਦ ਹੋਣ ਦੇ ਸਿੱਟੇ ਤੇ ਕਿਉਂ ਨਹੀਂ ਅੱਪੜ ਸਕੇ? ਤਾਰਾ-ਵਿਗਿਆਨੀਆਂ ਨੇ ਇਹ ਢੇਰ ਸਮਾਂ ਪਹਿਲਾਂ ਖੋਜ ਲਏ ਸਨ। ਇੱਕ "ਨਾਮੀ" ਜੋਤਸ਼ੀ ਲਿੰਡਾ ਗੁੱਡਮੈਨ ਕਹਿੰਦੈ ਕਿ ਕੋਈ ਗ੍ਰਹਿ ਉਨਾ ਚਿਰ ਤੱਕ ਕੋਈ ਪ੍ਰਭਾਵ ਨਹੀਂ ਪਾਉਂਦਾ ਜਿੰਨੀ ਦੇਰ ਤੱਕ ਉਸ ਨੂੰ ਖੋਜ ਨਾ ਲਿਆ ਜਾਵੇ (ਇਸਦਾ ਮਤਲਬ ਤਾਂ ਇਹ ਹੋਇਆ ਕਿ ਔਰਤ ਜਦੋਂ ਗਰਭ ਧਾਰਨ ਕਰਦੀ ਹੈ ਤਾਂ ਉਸਦੇ ਸਰੀਰ ਤੇ ਉਨ੍ਹਾਂ ਚਿਰ ਇਸਦਾ ਕੋਈ ਪ੍ਰਭਾਵ ਨਹੀਂ ਪਵੇਗਾ ਜਿੰਨੀ ਦੇਰ ਤੱਕ ਇਸ ਦਾ ਪਤਾ ਨਾ ਲਾ ਲਿਆ ਗਿਆ ਹੋਵੇ। ਕਿੱਡੀ ਯਭਲੀ ਦਲੀਲ ਹੈ!...ਅਨੁ.)

ਪੂਰਵ-ਕਥਨਾਂ ਦਾ ਮੂਲ ਲੱਭਣ, ਪਰਖ ਅਤੇ ਪੁਣ-ਛਾਣ ਕਰਨ ਦੀ ਯੋਗਤਾ ਸਾਇੰਸ ਦੀ ਇੱਕ ਅਤਿ-ਮਹੱਤਵਪੂਰਨ ਸਿਫਤ ਹੈ। ਅਰੁਣ ਅਤੇ ਵਰੁਣ ਦੇ ਗ੍ਰਹਿ-ਪਥਾਂ ਦੀਆਂ ਬੇਕਾਇਦਗੀਆਂ ਦੀ ਘੋਖ-ਪੜਤਾਲ ਦੇ ਆਧਾਰ 'ਤੇ ਤਾਰਾ-ਵਿਗਿਆਨੀਆਂ ਨੇ ਦਾਅਵਾ ਕੀਤਾ ਸੀ ਕਿ ਇੱਥੇ ਇੱਕ ਹੋਰ "ਨਵਾਂ' ਗ੍ਰਹਿ ਵੀ ਹੋ ਸਕਦਾ ਹੈ, ਹਾਲਾਂ ਕਿ ਇਸਦੀ ਸਹੀ ਸ਼ਨਾਖਤ ਲੰਬੀ ਘੋਖ-ਪੜਤਾਲ ਤੋਂ ਮਗਰੋਂ ਹੀ ਹੋ ਸਕੀ। ਇਸਤੋਂ ਇਲਾਵਾ ਤਾਰਾ-ਵਿਗਿਆਨੀਆਂ ਨੇ ਤਾਂ ਇਹ ਵੀ ਪਹਿਲਾਂ ਹੀ ਦਰਸਾ ਦਿੱਤਾ ਸੀ ਕਿ ਇਹ ਅਸਮਾਨ ਵਿਚ ਕਿੱਥੇ ਜਿਹੇ ਲੱਭਿਆ ਜਾ ਸਕਦਾ ਹੈ।

ਹੋਰ ਲੁਪਤ ਪਿੰਡ :

ਅਸੀਂ ਜਾਣਦੇ ਹਾਂ ਕਿ ਸਾਡੇ ਸੂਰਜੀ ਪ੍ਰਬੰਧ ਅੰਦਰ ਹਜ਼ਾਰਾਂ ਹੀ ਨਿੱਕੇ ਨਿੱਕੇ ਗ੍ਰਹਿ–ਪਿੰਡ (asteroids), ਸੈਂਕੜੇ ਬੋਦੀ ਵਾਲੇ ਤਾਰੇ ਅਤੇ ਦਰਜਨਾਂ ਦੀ ਗਿਣਤੀ ਵਿਚ ਉਪ-ਗ੍ਰਹਿ ਮੌਜੂਦ ਹਨ। ਪ੍ਰੰਤੂ ਇਹ "ਚਿੰਤਨਸ਼ੀਲ" ਜੋਤਿਸ਼ੀ ਇਨ੍ਹਾਂ ਨੂੰ ਆਪਣੀਆਂ ਗਿਣਤੀਆਂ-ਮਿਣਤੀਆਂ ਵਿਚ ਹੀ ਨਹੀਂ ਲੈਂਦੇ। ਆਹ ਹੁਣੇ ਹੁਣੇ ਤਾਰਾ-ਵਿਗਿਆਨੀਆਂ ਨੇ 50 ਤੋਂ ਵੱਧ ਹੋਰ ਵਾਧੂ ਸੂਰਜੀ-ਗ੍ਰਹਿ ਖੋਜੇ ਹਨ। ਅਸੀਂ ਜਾਣਦੇ ਹਾਂ ਕਿ ਸਾਡੀਆਂ ਆਕਾਸ਼ ਗੰਗਾਵਾਂ ਵਿਚ ਖਰਬਾਂ ਸਿਤਾਰੇ ਹਨ ਅਤੇ ਅੱਗੇ ਇਨ੍ਹਾਂ ਆਕਾਸ਼-ਗੰਗਾਵਾਂ ਦੀ ਗਿਣਤੀ ਵੀ ਖਰਬਾਂ ਵਿਚ ਹੈ ਅਤੇ ਇਨ੍ਹਾਂ ਤੋਂ ਬਿਨਾਂ ਪਲਸਾਰਜ਼ ਅਤੇ ਬਲੈਕ ਹੋਲ ਆਦਿ ਵੀ ਹਨ! ਜੇ ਹੋਰ ਅਰਸ਼ੀ ਪਿੰਡਾਂ ਦੇ ਪ੍ਰਭਾਵ ਨੂੰ ਉਹ ਮੰਨਦੇ ਹਨ ਤਾਂ ਫਿਰ ਜਨਮ-ਕੁੰਡਲੀ ਵੇਲੇ ਇਨ੍ਹਾਂ ਸਾਰੇ ਅਰਸ਼ੀ ਪਿੰਡਾਂ ਨੂੰ ਅਣਗੌਲਿਆਂ ਕਰਕੇ ਕਿਵੇਂ 'ਸਹੀ' ਜਨਮ-ਕੁੰਡਲੀ ਸਿਰੇ ਚਾੜ੍ਹ ਦਿੰਦੇ ਹਨ?

ਇਕ ਦਲੀਲ ਇਹ ਵੀ ਹੈ ਕਿ ਇਹ ਸਾਰੇ ਪਿੰਡ " ਇੰਨੇ ਦੂਰ ਹਨ ਕਿ ਉਨ੍ਹਾਂ ਦਾ ਸਾਡੇ 'ਤੇ ਪ੍ਰਭਾਵ ਨਹੀਂ ਪੈਂਦਾ"। ਪਰ ਇਹ ਵੀ ਨਹੀਂ ਮੰਨੀ ਜਾ ਸਕਦੀ। ਕਿਉਂ? ਕਿਉਂਕਿ ਜੋਤਿਸ਼ ਅਨੁਸਾਰ ਪ੍ਰਭਾਵ ਦੂਰੀ 'ਤੇ ਨਿਰਭਰ ਨਹੀਂ ਕਰਦਾ। ਉਦਾਹਰਣ ਦੇ ਤੌਰ 'ਤੇ, ਇਸ ਗੱਲ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਕੀ ਮੰਗਲ ਗ੍ਰਹਿ ਸੂਰਜ ਦੇ ਉਸੇ ਪਾਸੇ ਵੱਲ ਹੈ ਜਿਸ ਪਾਸੇ ਧਰਤੀ ਜਾਂ ਇਸ ਤੋਂ ਉਲਟ ਪਾਸੇ। ਹਾਲਾਂਕਿ ਜੇਕਰ ਮੰਗਲ ਗ੍ਰਹਿ ਸੂਰਜ ਦੇ ਉਸ ਪਾਸੇ ਦੇ ਉਲਟ ਪਾਸੇ ਹੋਵੇ ਜਿੱਧਰਲੇ ਪਾਸੇ ਧਰਤੀ ਹੋਵੇ, ਤਾਂ ਮੰਗਲ ਅਤੇ ਧਰਤੀ ਵਿਚਕਾਰਲਾ ਫਾਸਲਾ ਸੱਤ ਗੁਣਾ ਵਧ ਹੋ ਜਾਂਦਾ ਹੈ। ਗ੍ਰਹਿਾਂ ਅਤੇ ਸਿਤਾਰਿਆਂ ਦੇ ਆਕਾਰ, ਮਾਤਰਾ, ਬਣਤਰ, ਤਾਪਮਾਨ, ਗੇੜ ਜਾਂ ਕਿਸੇ ਵੀ ਹੋਰ ਭੌਤਿਕੀ ਵਿਸ਼ੇਸ਼ਤਾਵਾਂ ਦੇ ਪ੍ਰਭਾਵ ਵੀ ਜੋਤਿਸ਼ ਗਿਆਨ ਅੰਦਰ ਕੋਈ ਮਾਅਨੇ ਨਹੀਂ ਰਖਦਾ। ਅਜਿਹੀ ਜਾਅਲੀ-ਸਾਇੰਸ ਤੋਂ ਕੋਈ ਕੀ ਭਲੀ ਝਾਕ ਕਰ ਸਕਦੈ?

ਕਲਪਿਤ ਗ੍ਰਹਿ : ਸਾਡੇ ਸੁਦੇਸ਼ੀ ਵੈਦਿਕ ਜੋਤਿਸ਼ ਦੀ ਇਕ ਵਿਸ਼ੇਸ਼ਤਾ ਹੋਰ ਵੀ ਹੈ। ਉਹ ਇਹ ਕਿ ਇਸਨੇ ਰਾਹੂ ਅਤੇ ਕੇਤੂ ਨਾਮੀ ਦੋ ਕਲਪਿਤ ਗ੍ਰਹਿਾਂ ਨੂੰ ਆਪਣੇ ਜੋਤਿਸ਼ ਗਿਆਨ ਵਾਲੇ ਰੇਖਾ-ਚਿੱਤਰਾਂ ਵਿਚ ਸ਼ਾਮਲ ਕੀਤਾ ਹੈ। ਸ਼ੁਰੂ ਸ਼ੁਰੂ ਵਿਚ ਇਹ ਸਮਝਿਆ ਜਾਂਦਾ ਸੀ ਕਿ ਇਹ ਰਾਹੂ



ਅਤੇ ਕੇਤੂ ਦੋ ਅਜਿਹੇ ਅਕਾਸ਼ੀ ਨਾਗ ਹਨ ਜਿਹੜੇ ਕੁੱਝ ਖਾਸ ਤਾਰੀਖਾਂ ਨੂੰ ਸੂਰਜ ਅਤੇ ਚੰਦਰਮਾ ਨੂੰ ਨਿਗਲ ਲੈਣ ਦੀ ਕੋਸ਼ਿਸ਼ ਕਰਦੇ ਹਨ ਜਿਸ ਕਾਰਨ ਗ੍ਰਹਿਣ ਲਗਦੇ ਹਨ। ਮਗਰੋਂ ਜੋਤਸ਼ੀਆਂ ਨੇ ਪੈਂਤੜਾ ਬਦਲਿਆ ਤੇ ਆਪਣੀ ਧਾਰਨਾ ਵਿਚ "ਸੋਧ" ਕਰ ਲਈ। ਪ੍ਰਚਾਰਤਾ ਕਿ ਰਾਹੂ ਤੇ ਕੇਤੂ "ਕਾਲੇ ਗ੍ਰਹਿ" ਹਨ। ਇਹ ਸਾਨੂੰ ਦਿਖਾਈ ਤਾਂ ਨਹੀਂ ਦਿੰਦੇ ਪਰੰਤੂ ਸਾਡੇ ਅਮਲਾਂ ਅਤੇ ਸਾਡੀ ਹੋਣੀ 'ਤੇ ਅਸਰ ਪਾਉਂਦੇ ਹਨ। ਜਿਹੜੀ ਪੱਧਤੀ ਇਹੋ-ਜਿਹੀਆਂ ਗਲਤ ਮਿੱਥਾਂ 'ਤੇ ਆਧਾਰਤ ਹੋਵੇ ਕੀ ਉਹ ਸਹੀ ਹੋ ਸਕਦੀ ਹੈ? ਪਰ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਅਜੇ ਵੀ ਆਪਣੇ ਸਫਰ, ਸ਼ਾਦੀਆਂ, ਧਾਰਮਿਕ ਕਾਰਜਾਂ ਤੋਂ ਇਲਾਵਾ ਕਿੰਨੇ ਹੀ ਹੋਰ ਕਾਰਜਾਂ ਸਮੇਂ ਇਸ ਗੱਲ ਦਾ ਖਿਆਲ ਰਖਦੇ ਹਨ ਕਿ ਕਿਤੇ ਰਾਹੂ ਕਾਲਾ ਅਤੇ ਗੁਲੀਕਾ ਕਾਲਾ ਦੀ ਦਸ਼ਾ ਬੁਰੀ ਤਾਂ ਨਹੀਂ ਚੱਲ ਰਹੀ।

ਪੂਰਵ-ਆਗਮਨ ਦੀ ਲੋੜ :

ਤਾਰਾ ਵਿਗਿਆਨੀ ਲੰਬੇ ਸਮੇਂ ਤੋਂ ਦਿਨ ਰਾਤ ਬਰਾਬਰ ਹੋਣ ਦਾ ਸਮਾਂ ਬਦਲਣ ਦੇ ਵਰਤਾਰੇ ਬਾਰੇ ਜਾਣਦੇ ਹਨ। ਇਸ ਦੇ ਆਉਣ ਨਾਲ ਧਰਤੀ ਦਾ ਧੁਰਾ ਆਪਣੇ ਆਪ 'ਤੇ ਘੁੰਮਦਾ ਹੈ ਅਤੇ ਇਹ ਇੱਕ ਗੇੜਾ ਪੂਰਾ ਕਰਨ ਵਿਚ ਲਗਭਗ 25000 ਸਾਲ ਲੈਂਦਾ ਹੈ। ਰਾਸ਼ੀ ਫਲ ਦੇ ਖਾਸ ਚਿੰਨ੍ਹਾਂ ਨੂੰ ਖਾਸ ਮਿਤੀਆਂ ਨਾਲ ਜੋੜਣਾ (ਜਿਵੇਂ ਮਾਰਚ 21 ਤੋਂ ਅਪ੍ਰੈਲ 19 ਤੱਕ ਬਿਰਖ ਰਾਸ਼ੀ ਨੂੰ ਸਮਾਂ ਦੇਣਾ) ਲਗਭਗ 2000 ਸਾਲ ਸਾਲ ਪਹਿਲਾਂ ਚਾਲੂ ਹੋਇਆ ਅਤੇ ਉਦੋਂ ਤੋਂ ਲੈ ਕੇ ਹੁਣ ਤੱਕ ਇਸ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ। ਇਨ੍ਹਾਂ 2000 ਸਾਲਾਂ ਦੌਰਾਨ, ਧਰਤੀ ਦਾ ਧੁਰਾ 30 ਡਿਗਰੀ ਦੇ ਲਗਭਗ ਗੇੜਾ ਖਾ ਚੁੱਕਿਆ ਹੈ। ਇਸਦਾ ਮਤਲਬ ਇਹ ਹੋਇਆ ਕਿ ਰਾਸ਼ੀ ਫਲ ਦੇ ਇਨ੍ਹਾਂ 12 ਚਿੰਨ੍ਹਾਂ ਦਰਮਿਆਨ ਆਪਸੀ ਲਗਾਅ ਅਤੇ ਉਨ੍ਹਾਂ ਲਈ ਮਿਥੀਆਂ ਗਈਆਂ ਤਾਰੀਖਾਂ ਕਦੋਂ ਦੀਆਂ ਸਹੀ ਨਹੀਂ ਰਹੀਆਂ : ਇਸ ਤਰ੍ਹਾਂ ਨਾਲ ਕਰੀਬ ਕਰੀਬ ਰਾਸ਼ੀਫਲ ਦੇ ਇੱਕ ਮੁਕੰਮਲ ਚਿੰਨ ਦਾ ਫਰਕ ਪੈ ਜਾਂਦਾ ਹੈ। ਇਹੋ ਗੱਲ ਹੈ ਕਿ ਜੇਕਰ ਤੁਸੀਂ ਮਾਰਚ 21 ਅਤੇ ਅਪ੍ਰੈਲ 19 ਦੇ ਦਰਮਿਆਨ ਪੈਦਾ ਹੋਏ ਹੋ ਤਾਂ ਤੁਹਾਡੀ ਰਾਸ਼ੀ ਬਿਰਖ ਨਹੀਂ ਬਲਕਿ ਮੀਨ ਹੈ। ਇੱਥੋਂ ਤੱਕ ਕਿ ਅੱਜ ਕੱਲ ਵੀ ਸਿਰਫ ਕੁੱਝ ਜੋਤਿਸ਼ੀ ਹੀ ਇਸ "ਪੂਰਬ-ਆਗਮਨ" ਨੂੰ ਗਿਣਦੇ ਹਨ; ਉਨ੍ਹਾਂ ਵਿਚੋਂ ਜ਼ਿਆਦਾ ਗਿਣਤੀ ਗਲਤ ਚਿੰਨ੍ਹਾਂ ਤੇ ਆਧਾਰਤ ਹੀ ਜਨਮ-ਕੁੰਡਲੀਆਂ ਤਿਆਰ ਕਰਦੇ ਹਨ ਅਤੇ ਭਵਿੱਖਬਾਣੀਆਂ ਕਰਦੇ ਹਨ।

ਗਰਭ-ਧਾਰਨ ਦਾ ਜਾਂ ਜਨਮ-ਸਮਾਂ:

ਸਰੀਰ ਵਿਗਿਆਨ ਸਾਨੂੰ ਸਿਖਾਉਂਦਾ ਹੈ ਕਿ ਵਿਅਕਤੀ ਦੀ ਸਖਸ਼ੀਅਤ ਦੇ ਗੁਣ ਅਤੇ ਸਰੀਰਕ ਵਿਸ਼ੇਸ਼ਤਾਈਆਂ ਅਨੁਵੰਸ਼ਿਕ ਸਮਰੱਥਾ ਰਾਹੀਂ ਨਿਰਧਾਰਿਤ ਹੁੰਦੇ ਹਨ। ਵਿਅਕਤੀ ਇਹ ਅਣੂਵੰਸ਼ਿਕ-ਸਮਰੱਥਾ ਉਸਦੇ ਮਾਪਿਆਂ ਤੋਂ ਗਰਭ ਧਾਰਨ ਸਮੇਂ ਹੀ ਹਾਸਲ ਕਰਦਾ ਹੈ ਨਾ ਕਿ ਜਨਮ ਸਮੇਂ। ਹਾਂ, ਜਨਮ ਤੋਂ ਬਾਅਦ ਇਸ ਤੋਂ ਪੈਦਾ ਹੋਣ ਵਾਲੇ ਗੁਣ ਅਤੇ ਸਰੀਰਕ ਵਿਸ਼ੇਸ਼ਤਾਈਆਂ ਵਿਚ ਮਾਹੌਲ ਦੇ ਪ੍ਰਭਾਵ ਰਾਹੀਂ ਸੁਧਾਰ ਕੀਤਾ ਜਾ ਸਕਦਾ ਹੈ। ਇਸ ਗੱਲ ਦਾ ਸਿਧਾਂਤ ਅਤੇ ਅਮਲ, ਦੋਨੋਂ ਵਿਚ ਹੀ ਇੱਕ ਠੋਸ ਆਧਾਰ ਹੈ। ਪਰ ਜੇਕਰ ਆਪਾਂ ਜੋਤਸ਼ੀਆਂ ਤੇ ਵਿਸ਼ਵਾਸ਼ ਕਰੀਏ ਤਾਂ ਉਨ੍ਹਾਂ ਮੁਤਾਬਕ ਤਾਂ ਇਹ ਸਖਸ਼ੀ ਗੁਣ ਅਤੇ ਸਰੀਰਕ ਵਿਸ਼ੇਸ਼ਤਾਈਆਂ ਉਸ ਵਿਅਕਤੀ ਦੀ ਜਨਮ-ਕੁੰਡਲੀ ਨਾਲ ਸਹਿ-ਸਬੰਧਤ ਹਨ, ਜਿਹੜੀ ਜਨਮ ਦੇ ਸਮੇਂ 'ਤੇ ਆਧਾਰਤ ਹੁੰਦੀ ਹੈ।

'ਸਮੇਂ' ਦੀ ਸਮੱਸਿਆ :

'ਜਨਮ ਦੇ ਸਮੇਂ' ਦਾ ਮਸਲਾ ਵੀ ਕਿੰਨੀਆਂ ਉਲਝਣਾਂ ਖੜੀਆਂ ਕਰਦਾ ਹੈ। ਕੀ ਕੋਈ ਵੀ ਜਨਮ ਦਾ ਐਨ ਠੀਕ ਸਮਾਂ ਨਿਰਧਾਰਿਤ ਕਰ ਸਕਦਾ ਹੈ? ਨਹੀਂ। ਕਿਉਂਕਿ ਜਨਮ ਪਲਕ ਝਪਕਦੇ ਤਾਂ ਹੁੰਦਾ ਨਹੀਂ। ਜਦੋਂ ਘੜੀਆਂ-ਘੰਟੇ ਜਾਂ ਹੋਰ ਸਮਾਂ-ਮਾਪਣ ਵਾਲੀ ਕੋਈ ਜੁਗਤ ਈਜਾਦ ਹੀ ਨਹੀਂ ਹੋਏ ਸਨ, ਉਦੋਂ ਜੋਤਸ਼ੀ ਕੀ ਕਰਦੇ ਸਨ? ਇਸਤੋਂ ਬਿਨ੍ਹਾਂ ਗੱਲ ਇਹ ਵੀ ਹੈ ਕਿ ਜੋਤਸ਼ੀਆਂ ਮੂਹਰੇ ਇਕ ਸਮੱਸਿਆ ਇਹ ਵੀ ਤਾਂ ਹੈ ਕਿ ਉਨ੍ਹਾਂ ਨੂੰ ਕਿਹੜਾ ਸਮਾਂ ਨੋਟ ਕਰਨਾ ਚਾਹੀਦਾ ਹੈ-ਸਥਾਨਕ ਸਮਾਂ ਜਾਂ ਸਟੈਂਡਰਡ ਸਮਾਂ। ਕੀ ਜੋਤਸ਼ੀਆਂ ਨੂੰ ਗ੍ਰਹਿਾਂ ਦੀ ਸਥਿਤੀ ਵਾਚਦਿਆਂ ਰੋਸ਼ਨੀ ਦੁਆਰਾ ਲਏ ਜਾਂਦੇ ਸਮੇਂ ਨੂੰ ਧਿਆਨ ਵਿੱਚ ਨਹੀਂ ਰੱਖਣਾ ਚਾਹੀਦਾ ਜਿਵੇਂ ਕਿ ਤਾਰਾ ਵਿਗਿਆਨੀ ਰਖਦੇ ਹਨ? ਆਪਾਂ ਜਾਣਦੇ ਹਾਂ ਕਿ ਰੌਸ਼ਨੀ 3 ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਦੀ ਸੀਮਾਂ-ਬੱਧ ਰਫਤਾਰ ਨਾਲ ਸਫਰ ਤਹਿ ਕਰਦੀ ਹੈ। ਜਿਵੇਂ ਕਿ ਸੂਰਜ ਦੀ ਜੋ ਸਥਿਤੀ ਅਸੀਂ ਦੇਖਦੇ ਹਾਂ ਉਹ ਅਸਲ ਵਿੱਚ ਇਸਤੋਂ 8 ਮਿੰਟ ਪਹਿਲਾਂ ਦੀ ਸਥਿਤੀ ਹੁੰਦੀ ਹੈ ਕਿਉਂਕਿ ਧਰਤੀ ਉੱਪਰ ਪੁੱਜੀ ਰੌਸ਼ਨੀ ਦੀ ਕਿਰਨ ਸੂਰਜ ਤੋਂ 8 ਮਿੰਟ ਪਹਿਲਾਂ ਨਿਕਲ ਚੁੱਕੀ ਹੁੰਦੀ ਹੈ। ਇਸੇ ਤਰ੍ਹਾਂ ਹੀ ਸ਼ੁੱਕਰ ਗ੍ਰਹਿ ਦੀ ਜ਼ਾਹਰਾ ਅਤੇ ਅਸਲੀ ਸਥਿਤੀ ਵਿਚ 6 ਮਿੰਟਾਂ ਦਾ ਫਰਕ ਹੈ।

ਕਾਰਜਵਿਧੀ ਦੀ ਘਾਟ :

ਆਪਣੇ ਪੇਸ਼ੇ ਦੇ ਹੱਕ ਵਿਚ ਜੋਤਿਸ਼ੀਆਂ ਦੀ ਚਹੇਤੀ ਦਲੀਲ ਇਸ ਤਰ੍ਹਾਂ ਹੈ:

*"ਮਨੁੱਖੀ ਪ੍ਰਾਣੀ ਔਲ ਦੇ ਸਮੁੰਦਰ ਵਿਚ ਆਪਣਾ ਜੀਵਨ ਸ਼ੁਰੂ ਕਰਦਾ ਹੈ ਅਤੇ ਸਾਡੇ ਸਰੀਰ ਵਿਚ 70% ਪਾਣੀ ਹੈ। ਜੇਕਰ ਸੂਰਜ ਅਤੇ ਚੰਦਰਮਾ ਸਮੁੰਦਰ ਵਿਚ ਜਵਾਰਭਾਟਾ ਪੈਦਾ ਕਰ ਸਕਦੇ ਹਨ ਤਾਂ ਯਕੀਨੀ ਤੌਰ 'ਤੇ ਏਸੇ ਤਰ੍ਹਾਂ ਹੀ ਉਹ ਹੀ ਮਨੁੱਖੀ ਪ੍ਰਾਣੀ ਨੂੰ ਪ੍ਰਭਾਵਿਤ ਕਰ ਸਕਦੇ ਹਨ।"*

ਇਸ ਦਲੀਲ ਦੀ ਗੁੰਝਲ ਇਹ ਹੈ ਕਿ ਜਵਾਰਭਾਟੇ ਪੈਦਾ ਕਰਨਾ ਅਤੇ ਸਾਡੀ ਸਖਸ਼ੀਅਤ, ਸਰੀਰਕ ਮੂੰਹ-ਮਹਾਂਦਰਾ ਅਤੇ ਹੋਣੀ ਨੂੰ ਪ੍ਰਭਾਵਿਤ ਕਰਨਾ, ਦੋਨੋਂ ਵੱਖੋ ਵੱਖਰੀਆਂ ਗੱਲਾਂ ਹਨ।

*ਅਨੁਵਾਦ - ਹੇਮ ਰਾਜ ਸਟੈਨੋ*

(BUNKUM OF VEDIC ASTROLOGY ਕਿਤਾਬ ਵਿਚੋਂ )

• • • • • • • • • • • • •

# ਭਾਰਤ ਵਿਚ ਫਿਰਕਾਪ੍ਰਸਤੀ - ਇਤਿਹਾਸ ਅਤੇ ਅਨੁਭਵ

- ਅਸਗਰ ਅਲੀ ਇੰਜਨੀਅਰ

ਸੰਪਰਦਾਇਕਤਾ ਗੁੰਝਲਦਾਰ ਵਰਤਾਰਾ ਹੈ। ਇਸ ਨੂੰ ਕੇਵਲ ਸਮਕਾਲੀਨ ਸਮਾਜਿਕ ਅਤੇ ਰਾਜਨੀਤਿਕ ਪ੍ਰਸੰਗਾਂ ਵਿਚ ਹੀ ਨਹੀਂ ਸਮਝਿਆ ਜਾ ਸਕਦਾ। ਇਸ ਨੂੰ ਸਮੁੱਚੇ ਰੂਪ ਵਿਚ ਸਮਝਣ ਲਈ ਸਮਾਨ ਦ੍ਰਿਸ਼ਟੀਕੋਣ ਅਪਨਾਉਣ ਦੀ ਲੋੜ ਹੈ। ਟੁਕੜਿਆਂ ਦੇ ਰੂਪ ਵਿਚ ਇਸ ਨੂੰ ਨਹੀਂ ਸਮਝਿਆ ਜਾ ਸਕਦਾ। ਫਿਰਕੂ ਤਾਕਤਾਂ ਆਪਣੇ ਅੱਜ ਕੱਲ੍ਹ ਦੇ ਕੀਤੇ ਕੰਮਾਂ ਨੂੰ ਜਾਇਜ਼ ਠਹਿਰਾਉਣ ਲਈ ਮੱਧ ਕਾਲ ਵਿਚੋਂ ਜੜ੍ਹਾਂ ਲੱਭਦੀਆਂ ਹਨ ਜਿਵੇਂ ਬਾਬਰੀ ਮਸਜਿਦ ਤੇ ਇਸ ਆਧਾਰ ਤੇ ਦਾਅਵਾ ਕੀਤਾ ਗਿਆ ਕਿ ਵਿਦੇਸ਼ੀ ਹਮਲਾਵਰ ਬਾਬਰ ਨੇ ਉਸ ਸਥਾਨ ਤੇ ਸਥਿਤ ਰਾਮ ਜਨਮ-ਭੂਮੀ ਮੰਦਿਰ ਨੂੰ ਤੋੜ ਦਿੱਤਾ ਸੀ। ਫਿਰਕੂ ਤਾਕਤਾਂ ਇਹ ਵੀ ਮੰਨਦੀਆਂ ਹਨ ਕਿ ਮੁਸਲਮਾਨ ਸ਼ਾਸ਼ਨ, ਹਿੰਦੂਆਂ ਉੱਪਰ ਅੱਤਿਆਚਾਰ ਤੇ ਉਹਨਾਂ ਦੇ ਅਪਮਾਨ ਦਾ ਯੁੱਗ ਸੀ। ਉਹਨਾਂ ਦਾ ਕਹਿਣਾ ਹੈ ਕਿ ਅੱਜ ਜਦੋਂ ਹਿੰਦੂਆਂ ਕੋਲ ਰਾਜਨੀਤਿਕ ਸੱਤਾ ਹੈ ਤਾਂ ਉਹਨਾਂ ਨੂੰ ਬਦਲਾ ਲੈਣਾ ਚਾਹੀਦਾ ਹੈ।

ਇਹ ਵੀ ਕਿਹਾ ਜਾਂਦਾ ਹੈ ਕਿ ਅਨੇਕ ਮੁਸਲਮਾਨ ਸ਼ਾਸ਼ਕਾਂ ਨੇ ਹਿੰਦੂਆਂ ਦੇ ਮੰਦਿਰ ਤੋੜ ਕੇ ਉਸ ਥਾਂ 'ਤੇ ਮਸਜਿਦਾਂ ਬਣਵਾਈਆਂ। ਜਿਹਨਾਂ ਨੇ ਵੀ ਸੁਲਤਾਨਾਂ ਤੇ ਮੁਗਲ ਸ਼ਾਸ਼ਕਾਂ ਖਿਲਾਫ ਵਿਦਰੋਹ ਕੀਤਾ, ਉਹ ਬਹਾਦਰ ਹਨ ਤੇ ਉਹਨਾਂ ਨੂੰ ਕੌਮੀ ਨਾਇਕ ਦਾ ਖਿਤਾਬ ਦਿੱਤਾ ਗਿਆ। ਇਸ ਤਰ੍ਹਾਂ ਰਾਣਾ ਸਾਂਗਾ, ਰਾਣਾ ਪ੍ਰਤਾਪ, ਸ਼ਿਵਾ ਜੀ ਤੇ ਉਹਨਾਂ ਵਰਗੇ ਹੋਰ ਵਿਅਕਤੀ ਇਸੇ ਸ਼੍ਰੇਣੀ ਵਿਚ ਹਨ। ਉਹਨਾਂ ਨੂੰ ਇੰਝ ਪੇਸ਼ ਨਹੀਂ ਕੀਤਾ ਗਿਆ ਕਿ ਉਹ ਆਪਣੀ ਰਾਜ ਸੱਤਾ ਲਈ ਲੜ ਰਹੇ ਸਨ, ਬਲਕਿ ਉਹਨਾਂ ਨੂੰ ਮੁਸਲਮਾਨ ਸ਼ਾਸ਼ਨ ਹੱਥੋਂ ਹਿੰਦੂਆਂ ਦੀ ਆਜ਼ਾਦੀ ਦੇ ਜੁਝਾਰੂਆਂ ਵਜੋਂ ਪੇਸ਼ ਕੀਤਾ ਗਿਆ ਹੈ।

ਇਹ ਇਤਿਹਾਸ ਦੇ ਪ੍ਰਤੀ ਸਿੱਧਾ ਜਿਹਾ ਦ੍ਰਿਸ਼ਟੀਕੋਣ ਹੈ। ਇਸ ਦ੍ਰਿਸ਼ਟੀਕੋਣ ਦੇ ਅਨੁਸਾਰ, ਸ਼ਾਸ਼ਕ ਧਰਮਾਂ ਦੇ ਆਧਾਰ ਤੇ ਵੰਡੇ ਹੋਏ ਸਨ, ਨਾ ਕਿ ਆਪਣੇ ਰਾਜਨੀਤਿਕ ਸੰਕਲਪਾਂ ਦੁਆਰਾ। ਇਹ ਮੰਨਿਆ ਜਾਂਦਾ ਹੈ ਕਿ ਸਾਰੇ ਮੁਸਲਿਮ ਸ਼ਾਸ਼ਕ ਸੁਭਾਅ ਤੋਂ ਦੁਰਾਚਾਰੀ ਸਨ ਤੇ ਉਹਨਾਂ ਦਾ ਧਰਮ ਉਹਨਾਂ ਨੂੰ ਕੱਟੜ, ਕਰੋਧੀ ਤੇ ਹਿੰਸਕ ਬਣਾਉਂਦਾ ਸੀ। ਇਸੇ ਤਰ੍ਹਾਂ ਸਾਰੇ ਹਿੰਦੂ ਸ਼ਾਸ਼ਕ ਸਹਿਣਸ਼ੀਲ ਤੇ ਦਿਆਲੂ ਸਨ ਤੇ ਉਹ 'ਧਰਮ' ਤੋਂ ਸੇਧ ਲੈਂਦੇ ਸਨ। ਇਹ ਵੀ ਮੰਨਿਆ ਜਾਂਦਾ ਹੈ ਕਿ ਭਾਰਤ ਦੇ ਇਤਿਹਾਸ ਵਿਚ 'ਹਿੰਦੂ ਕਾਲ' ਸੁਨਹਿਰੀ ਯੁੱਗ ਸੀ ਤੇ ਇਸਦਾ ਪਤਨ, ਮੁਸਲਮਾਨਾਂ ਦੁਆਰਾ ਸੱਤਾ ਪ੍ਰਾਪਤ ਕਰਨ ਤੋਂ ਬਾਅਦ ਸ਼ੁਰੂ ਹੋਇਆ।

ਦੂਸਰੇ ਪਾਸੇ ਮੁਗਲ ਫਿਰਕਾਪ੍ਰਸਤ ਮੰਨਦੇ ਸਨ ਕਿ ਮੁਗਲ ਕਾਲ ਭਾਰਤੀ ਇਤਿਹਾਸ ਦਾ ਸੁਨਹਿਰੀ ਯੁੱਗ ਹੈ, ਮੁਗਲਾਂ ਦੇ ਆਉਣ ਤੋਂ ਪਹਿਲਾਂ ਹਨੇਰਾ ਹੀ ਸੀ ਤੇ ਭਾਰਤੀ ਲੋਕ ਭੈੜੇ ਤੇ ਗੰਵਾਰ ਸਨ। ਮੁਸਲਮਾਨਾਂ ਨੇ ਉਹਨਾਂ ਨੂੰ ਸਿਆਣੇ ਤੇ ਸੂਝਵਾਨ ਬਣਾਇਆ। ਇਸ ਸ਼੍ਰੇਣੀ ਦੇ ਮੁਸਲਮਾਨ ਇਤਿਹਾਸਕਾਰਾਂ ਨੇ ਕਾਫਿਰਾਂ ਨੂੰ ਨੀਚਾ ਦਿਖਾਉਣ ਲਈ ਮੁਗਲ ਸ਼ਾਸ਼ਕਾਂ ਨੂੰ ਖੂਬ ਗੌਰਵ ਪ੍ਰਦਾਨ ਕੀਤਾ।

ਇਤਿਹਾਸ ਵਿਚ 'ਸੁਨਹਿਰੀ ਯੁੱਗ' ਦੀ ਧਾਰਨਾ ਹੀ ਗਲਤ ਹੈ। ਇਤਿਹਾਸ ਦਾ ਕੋਈ ਵੀ ਕਾਲ ਹਿੰਸਾ ਤੇ ਵਿਰੋਧਤਾਵਾਂ ਤੋਂ ਰਹਿਤ ਨਹੀਂ ਹੁੰਦਾ ਤੇ ਕੋਈ ਵੀ ਸ਼ਾਸ਼ਕ ਪੂਰੀ ਤਰ੍ਹਾਂ ਚੰਗਾ ਜਾਂ ਬੁਰਾ ਨਹੀਂ ਹੁੰਦਾ। ਇਸ ਦੇ ਨਾਲ ਹੀ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਕਿਸੇ ਇਤਿਹਾਸਕ ਸ਼ਾਸ਼ਕ ਦਾ ਵਤੀਰਾ, ਧਾਰਮਿਕ ਵਿਸ਼ਵਾਸ਼ਾਂ ਨਾਲ ਨਹੀਂ ਸਗੋਂ ਹੋਰ ਸਵਾਰਥਾਂ ਰਾਹੀਂ ਤਹਿ ਹੁੰਦਾ ਹੈ। ਇੱਥੋਂ ਤੱਕ ਕਿ ਮਹਿਮੂਦ ਗਜ਼ਨਵੀ ਅਤੇ ਔਰੰਗਜ਼ੇਬ ਵਰਗੇ ਸ਼ਾਸ਼ਕਾਂ ਨੂੰ ਭੀ ਮਹਿਜ਼ ਧਾਰਮਿਕ ਵਿਸ਼ਵਾਸ਼ਾਂ ਤੋਂ ਪ੍ਰੇਰਿਤ ਮੰਨਣਾ ਗਲਤ ਹੋਵੇਗਾ। ਲਗਭਗ ਸਾਰੇ ਸ਼ਾਸ਼ਕ, ਹਿੰਦੂ ਜਾਂ ਮੁਸਲਮਾਨ, ਚਾਹੇ ਕਿਸੇ ਵੀ ਧਰਮ ਨਾਲ ਸਬੰਧ ਰੱਖਦੇ ਹੋਣ, ਉਹ ਸਭ ਤੋਂ ਪਹਿਲਾਂ ਆਪਣੇ ਰਾਜਨੀਤਿਕ ਹਿਤਾਂ ਤੋਂ ਪ੍ਰੇਰਿਤ ਹੁੰਦੇ ਹਨ। ਉਹਨਾਂ ਦੇ ਧਾਰਮਿਕ ਵਿਸ਼ਵਾਸ਼ ਜਾਂ ਤਾਂ ਕੋਈ ਮਹੱਤਵ ਨਹੀਂ ਰਖਦੇ ਜਾਂ ਫਿਰ ਛਿਪੇ ਰਹਿੰਦੇ ਹਨ। ਅਖੀਰ ਵਿਚ ਜੋ ਗੱਲਾਂ ਉਹਨਾਂ ਦੇ ਰਵੱਈਏ ਨੂੰ ਤਹਿ ਕਰਦੀਆਂ ਹਨ, ਉਹ ਰਾਜਨੀਤਿਕ ਹਿਤ ਹੀ ਹਨ।

ਸਚਾਈ ਇਹ ਹੈ ਕਿ ਆਮ ਤੌਰ ਤੇ ਇਕ ਸ਼ਾਸ਼ਕ ਨੇ ਦੂਜੇ ਧਰਮਾਂ ਦੇ ਸ਼ਾਸ਼ਕਾਂ ਨਾਲ ਗਠਜੋੜ ਕੀਤੇ ਬਿਨਾ ਸ਼ਾਸ਼ਨ ਨਹੀਂ ਕੀਤਾ, ਇਸ ਤੱਥ ਨੂੰ ਵੀ ਅਣਦੇਖਿਆ ਕੀਤਾ ਜਾਂਦਾ ਹੈ। ਮੁਗਲ ਸ਼ਾਸ਼ਕਾਂ ਦਾ ਰਾਜਪੂਤਾਂ ਜਾਂ ਮਰਾਠਿਆਂ ਨਾਲ ਗਠਜੋੜ ਰਿਹਾ ਤੇ ਹਿੰਦੂ ਬਾਗੀਆਂ ਨੇ ਮੁਗਲਾਂ ਜਾਂ ਦੂਜੇ ਰਾਜ ਘਰਾਣਿਆਂ ਨੂੰ ਪਠਾਣਾਂ ਜਾਂ ਹੋਰ ਮੁਸਲਮਾਨਾਂ ਨਾਲ ਮਿਲ ਕੇ ਚੁਣੌਤੀ ਦਿੱਤੀ। ਇਸ ਤੱਥ ਨੂੰ ਵੀ ਅੱਖੋਂ ਪਰੋਖੇ ਕੀਤਾ ਗਿਆ ਕਿ ਇਕ ਹੀ ਧਰਮ ਨਾਲ ਸਬੰਧਤ ਸ਼ਾਸ਼ਕ, ਇਕ ਦੂਜੇ ਨਾਲ ਉਸ ਤਰ੍ਹਾਂ ਲੜਦੇ ਸਨ ਜਿਵੇਂ ਕਿ ਵੱਖੋ ਵੱਖਰੇ ਧਰਮਾਂ ਦੇ ਸ਼ਾਸ਼ਕ। ਬਾਬਰ ਤੇ ਇਬਰਾਹੀਮ ਲੋਧੀ ਵਿਚਕਾਰ ਅਤੇ ਸ਼ੇਰ ਸ਼ਾਹ ਸੂਰੀ ਤੇ ਹਮਾਯੂੰ ਵਿਚਕਾਰ ਯੁੱਧ ਹੋਇਆ। ਕੇਵਲ ਇੰਨਾ ਹੀ ਨਹੀਂ, ਇਕ ਪੁੱਤਰ ਵਲੋਂ ਪਿਤਾ ਖਿਲਾਫ ਲੜਾਈ ਦੇ ਉਦਾਹਰਣ ਵੀ ਮਿਲਦੇ ਹਨ ਜਿਵੇਂ ਸਲੀਮ ਆਪਣੇ ਪਿਤਾ ਅਕਬਰ ਨਾਲ ਅਤੇ ਖੁਸਰੋ ਆਪਣੇ ਪਿਤਾ ਜਹਾਂਗੀਰ ਨਾਲ ਲੜਿਆ। ਔਰੰਗਜ਼ੇਬ ਆਪਣੇ ਪਿਤਾ ਨੂੰ ਕੈਦ ਕਰਕੇ ਅਤੇ ਭਰਾਵਾਂ ਦੀ ਹੱਤਿਆ ਕਰਕੇ ਸੱਤਾ ਤੇ ਕਾਬਜ਼ ਹੋਇਆ। ਇਸ ਤਰ੍ਹਾਂ ਸੱਤਾ ਖਾਤਰ ਸੰਘਰਸ਼ ਦੌਰਾਨ ਧਰਮਾਂ ਤੋਂ ਹਟ ਕੇ ਵੀ ਗਠਜੋੜ ਬਣੇ। ਇਹ ਗੱਲ ਵੀ ਕਾਫੀ ਮਸ਼ਹੂਰ ਹੈ ਕਿ ਮਹਿਮੂਦ ਗਜ਼ਨਵੀ ਦੀ ਸੈਨਾ ਵਿਚ ਹਿੰਦੂ ਵੀ ਸਨ। ਇਸ ਦਾ ਇਕ ਸੈਨਾਪਤੀ ਤਿਲਕ ਨਾਂ ਦਾ ਇਕ ਬ੍ਰਾਹਮਣ ਸੀ। ਜਦੋਂ ਉਸ ਨੇ ਸੋਮ ਨਾਥ ਦੇ ਮੰਦਿਰ ਤੇ ਹਮਲਾ ਕੀਤਾ ਤਾਂ ਉਸ ਦੀ ਮੁਗਲ ਸੈਨਾ ਦੇ ਨਾਲ ਹਿੰਦੂ ਸੈਨਾ ਵੀ ਸੀ। ਜਦੋਂ ਬਾਬਰ ਨੇ ਇਬਰਾਹਿਮ ਲੋਧੀ ਤੇ ਹਮਲਾ ਕੀਤਾ ਤਾਂ ਰਾਣਾ ਸਾਂਗਾ ਬਾਬਰ ਦੇ ਨਾਲ ਸੀ ਅਤੇ ਜਦੋਂ ਅਕਬਰ, ਰਾਣਾ ਪ੍ਰਤਾਪ ਦੇ ਵਿਰੁਧ ਲੜਿਆ ਤਾਂ ਰਾਜਾ ਮਾਨ ਸਿੰਘ ਅਕਬਰ ਵੱਲ ਸੀ ਅਤੇ ਹਾਕਮ ਖਾਨ ਸੂਰ ਰਾਣਾ ਪ੍ਰਤਾਪ ਵੱਲ। ਇਹ ਹਾਕਮ ਖਾਨ ਸੂਰ ਹੀ ਸੀ ਜੋ ਹਲਦੀ ਘਾਟੀ ਦੀ ਰੱਖਿਆ ਕਰ ਰਿਹਾ



ਸੀ। ਇਸੇ ਤਰ੍ਹਾਂ ਜੈ ਸਿੰਘ ਔਰੰਗਜ਼ੇਬ ਦੀ ਸੈਨਾ ਦਾ ਸੈਨਾਪਤੀ ਸੀ ਤੇ ਸ਼ਿਵਾ ਜੀ ਦੇ ਤੋਪਖਾਨੇ ਦਾ ਮੁਖੀਆ ਇਕ ਪਠਾਣ ਸੀ। ਦੋਨਾਂ ਵਰਗਾਂ ਦੇ ਫਿਰਕਾਪ੍ਰਸਤ ਲੋਕ, ਇਤਿਹਾਸ ਦੇ ਇਹਨਾਂ ਤੱਥਾਂ ਨੂੰ ਅੱਖੋਂ ਪਰੋਖੇ ਕਰ ਦਿੰਦੇ ਹਨ।

ਇਕ ਹੋਰ ਦੇਖਣ ਵਾਲੀ ਗੱਲ ਇਹ ਹੈ ਕਿ ਫਿਰਕੂ ਇਤਿਹਾਸ ਰਚਨਾ ਅੰਤਰਮੁਖੀ ਦ੍ਰਿਸ਼ਟੀਕੋਣ ਨੂੰ ਲੈ ਕੇ ਚਲਦੀ ਹੈ। ਉਦਾਹਰਣ ਵਜੋਂ ਹਿੰਦੂ ਫਿਰਕਾਪ੍ਰਸਤ, ਕੁਝ ਮੁਗਲ ਸ਼ਾਸ਼ਕਾਂ ਦੁਆਰਾ ਮੰਦਿਰ ਤੋੜਨ ਦੇ ਉਦਾਹਰਣ ਦਿੰਦੇ ਹਨ ਪ੍ਰੰਤੂ ਹਿੰਦੂਆਂ ਅਤੇ ਬੋਧੀਆਂ ਨੇ ਇਕ ਦੂਜੇ ਦੇ ਪੂਜਾ-ਸਥਾਨ ਵੀ ਤੋੜੇ ਹਨ, ਇਸ ਗੱਲ ਬਾਰੇ ਚੁੱਪ ਹਨ। ਕਸ਼ਮੀਰ ਦੇ ਬੋਧੀ ਰਾਜਾ ਹਰਸ਼ ਨੇ ਹਿੰਦੂ ਮੰਦਿਰਾਂ ਨੂੰ ਯੋਜਨਾਬੱਧ ਤਰੀਕੇ ਨਾਲ ਤੋੜਿਆ ਅਤੇ ਮੂਰਤੀਆਂ ਨੂੰ ਗਲੀਆਂ ਵਿਚ ਘੜੀਸਿਆ। ਉਸਨੇ ਮੰਦਿਰਾਂ ਨੂੰ ਤੋੜਨ ਵਾਸਤੇ ਇਕ ਅਧਿਕਾਰੀ ਦੀ ਨਿਯੁਕਤੀ ਕੀਤੀ ਜਿਸ ਨੂੰ 'ਦੇਵੋਤਪਦਨਾਇਕ' ਕਿਹਾ ਗਿਆ। ਇਸੇ ਤਰ੍ਹਾਂ ਬਹੁਤ ਸਾਰੇ ਹਿੰਦੂ ਸ਼ਾਸ਼ਕਾਂ ਨੇ ਬੋਧੀ ਮੰਦਿਰਾਂ ਨੂੰ ਨਸ਼ਟ ਕੀਤਾ। ਪਾਟਲੀਪੁੱਤਰ ਦੇ ਹਿੰਦੂ ਸ਼ਾਸ਼ਕ ਨੇ, ਜਿੱਥੇ ਮਹਾਤਮਾ ਬੁੱਧ ਨੂੰ ਗਿਆਨ ਪ੍ਰਾਪਤ ਹੋਇਆ ਸੀ, ਉਸ ਬੋਧੀ ਦਰਖਤ ਨੂੰ ਕਟਵਾ ਦਿੱਤਾ ਤੇ ਉਸ ਥਾਂ ਤੇ ਇਕ ਹਿੰਦੂ ਮੰਦਿਰ ਬਣਵਾ ਦਿੱਤਾ। ਇਸੇ ਤਰ੍ਹਾਂ ਹਿੰਦੂ ਰਾਜਿਆਂ ਨੇ ਜੈਨ ਮੰਦਿਰਾਂ ਨੂੰ ਵੀ ਨਸ਼ਟ ਕੀਤਾ। ਇਹ ਭੀ ਅਣਡਿੱਠ ਕੀਤਾ ਜਾਂਦਾ ਹੈ ਕਿ ਔਰੰਗਜ਼ੇਬ ਅਤੇ ਮਹਿਮੂਦ ਗਜ਼ਨਵੀ ਵਰਗੇ ਮੁਸਲਿਮ ਸ਼ਾਸ਼ਕਾਂ ਨੇ ਮਸਜਿਦਾਂ ਵੀ ਤੁੜਵਾਈਆਂ। ਮਹਿਮੂਦ ਗਜ਼ਨਵੀ ਨੇ ਸੋਮਨਾਥ ਤੇ ਹਮਲਾ ਕਰਨ ਤੋਂ ਪਹਿਲਾਂ ਲਾਹੌਰ ਦੇ ਹਿੰਦੂ ਰਾਜਿਆਂ ਨਾਲ ਮਿਲ ਕੇ ਮੁਲਤਾਨ ਵਿਚ ਕਈ ਮਸਜਿਦਾਂ ਨਸ਼ਟ ਕੀਤੀਆਂ (ਕਿਉਂਕਿ ਇਹ ਮੁਸਲਮਾਨਾਂ ਦੇ ਇਸਮਾਇਲੀ ਫਿਰਕੇ ਨਾਲ ਸਬੰਧਤ ਸਨ) ਔਰੰਗਜ਼ੇਬ ਨੇ ਜਦੋਂ ਗੋਲਕੁੰਡਾ ਦੇ ਆਦਿਲਸ਼ਾਹੀ ਸ਼ਾਸ਼ਕ ਤੇ ਹਮਲਾ ਕੀਤਾ ਤਾਂ ਉਸਨੇ ਵੀ ਇਕ ਮਸਜਿਦ ਤੁੜਵਾਈ। ਇਹ ਗੱਲ ਵੀ ਅਣਡਿੱਠ ਕੀਤੀ ਜਾਂਦੀ ਹੈ ਕਿ ਔਰੰਗਜ਼ੇਬ ਨੇ ਬਨਾਰਸ, ਉਜੈਨ ਆਦਿ ਮੰਦਿਰਾਂ ਨੂੰ 'ਜਾਗੀਰਾਂ' ਦਿੱਤੀਆਂ ਸਨ।

ਇਸ ਕਿਸਮ ਦਾ ਇਕਤਰਫਾ ਤੇ ਫਿਰਕੂ ਦ੍ਰਿਸ਼ਟੀਕੋਣ ਇਤਿਹਾਸ ਨੂੰ ਨਾ ਕੇਵਲ ਤੋੜਦਾ-ਮਰੋੜਦਾ ਹੈ, ਬਲਕਿ ਧਾਰਮਿਕ ਭਾਵਨਾਵਾਂ ਨੂੰ ਵੀ ਉਕਸਾਉਂਦਾ ਹੈ। ਫਿਰਕਾਪ੍ਰਸਤ ਸਿਆਸਤਦਾਨ ਵੀ ਫਿਰਕੂ ਆਧਾਰ ਤੇ ਵੋਟਰਾਂ ਨੂੰ ਆਪਣੇ ਪਿੱਛੇ ਲਾਉਣ ਲਈ ਇਸ ਨੂੰ ਇਕ ਸ਼ਕਤੀਸ਼ਾਲੀ ਹਥਿਆਰ ਵਜੋਂ ਵਰਤਦੇ ਹਨ। ਇਹ ਗੱਲ ਜ਼ਰੂਰੀ ਹੈ ਕਿ ਇਤਿਹਾਸ ਨੂੰ ਵੀ ਦੂਜੇ ਸਮਾਜ-ਵਿਗਿਆਨਾਂ ਦੀ ਤਰ੍ਹਾਂ ਇਕ ਵਿਗਿਆਨ ਮੰਨਿਆ ਜਾਵੇ ਤੇ ਇਸ ਨੂੰ ਸਮਝਣ ਲਈ ਇਕ ਵਿਗਿਆਨਕ ਪ੍ਰਣਾਲੀ ਵਿਕਸਤ ਕੀਤੀ ਜਾਵੇ। ਇਸ ਨੂੰ ਧਾਰਮਿਕ, ਫਿਰਕੂ ਜਾਂ ਤੰਗ-ਦਿਲ ਨਜ਼ਰੀਏ ਤੋਂ ਉੱਪਰ ਉੱਠ ਕੇ ਸਮੁੱਚਤਾ ਵਿਚ ਸਮਝਿਆ ਜਾਵੇ। ਫਿਰਕਾਪ੍ਰਸਤ ਲੋਕਾਂ ਨੂੰ ਆਪਣੇ ਸਿਆਸੀ ਹਿਤਾਂ ਲਈ ਇਤਿਹਾਸ ਦੀ ਤੋੜ-ਮਰੋੜ ਦੀ ਖੁੱਲ ਨਹੀਂ ਹੋਣੀ ਚਾਹੀਦੀ।

ਇੱਥੇ ਇਸ ਗੱਲ ਤੇ ਰੌਸ਼ਨੀ ਪਾਉਣਾ ਵੀ ਮਹੱਤਵਪੂਰਨ ਹੈ ਕਿ ਫਿਰਕਾਪ੍ਰਸਤੀ ਆਧੁਨਿਕ ਵਰਤਾਰਾ ਹੈ, ਮੱਧ ਕਾਲੀਨ ਨਹੀਂ। ਸਾਰ ਰੂਪ ਵਜੋਂ ਇਹ ਅੰਗਰੇਜ਼ੀ ਕਾਲ ਦੀ ਪੈਦਾਵਾਰ ਹੈ। ਇਸ ਦੇ ਕਈ ਕਾਰਨ ਹਨ। ਅੰਗਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਪਣਾਈ ਤੇ ਹਿੰਦੂ-ਮੁਸਲਮਾਨਾਂ ਵਿਚ ਤਣਾਅ ਪੈਦਾ ਕੀਤਾ, ਜੋ ਇਸ ਪੱਧਰ ਤੇ ਪਹਿਲਾਂ ਕਦੇ ਵੀ ਨਹੀਂ ਸੀ ਹੋਇਆ। ਅਸਲ ਵਿਚ ਅੰਗਰੇਜ਼ 1857 ਦੀ ਬਗਾਵਤ (ਅਜ਼ਾਦੀ ਸੰਗਰਾਮ) ਦੌਰਾਨ ਹਿੰਦੂ-ਮੁਸਲਿਮ ਏਕਤਾ ਤੋਂ ਡਰੇ ਹੋਏ ਸਨ, ਜਦੋਂ ਕਿ ਹਿੰਦੂਆਂ ਅਤੇ ਮੁਸਲਮਾਨਾਂ ਨੇ ਬਹਾਦਰਸ਼ਾਹ ਜ਼ਫਰ ਨੂੰ ਆਪਣਾ ਨੇਤਾ ਐਲਾਨਿਆ ਸੀ।

ਅੰਗਰੇਜ਼ਾਂ ਨੇ ਇਤਿਹਾਸ ਲਿਖਣ ਲਈ ਇਲੀਅਟ ਅਤੇ ਡਾਊਸਨ ਦੀਆਂ ਸੇਵਾਵਾਂ ਹਾਸਲ ਕੀਤੀਆਂ ਤੇ ਉਹਨਾਂ ਨੇ ਫਾਰਸੀ ਵਿਚੋਂ ਚੋਣਵੇਂ ਸਰੋਤਾਂ ਦਾ ਅਨੁਵਾਦ ਕਰਕੇ ਅਜਿਹੀ ਸਮੱਗਰੀ ਮੁਹੱਈਆ ਕਰਵਾਈ, ਜਿਹੜੀ ਇਹ ਸਿੱਧ ਕਰਦੀ ਸੀ ਕਿ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਸਦੀਵੀ ਲੜਾਈ ਹੈ। ਇਹਨਾਂ ਦੋ ਅੰਗਰੇਜ਼ ਇਤਿਹਾਸਕਾਰਾਂ ਨੇ ਮੁਢਲੀ ਇਤਿਹਾਸ-ਰਚਨਾ ਨੂੰ ਕਾਫੀ ਪ੍ਰਭਾਵਿਤ ਕੀਤਾ। ਅੰਗਰੇਜ਼ਾਂ ਦੁਆਰਾ ਇਤਿਹਾਸ ਦੀ ਵੰਡ 'ਹਿੰਦੂ, 'ਮੁਸਲਿਮ' ਅਤੇ 'ਅੰਗਰੇਜ਼ੀ' ਦੇ ਰੂਪ ਵਿਚ ਕੀਤੀ ਗਈ। ਕਾਲ-ਵੰਡ ਇਕ ਸ਼ੈਤਾਨੀ ਚਾਲ ਸੀ। ਅਜਿਹੀ ਕਾਲ-ਵੰਡ ਅਨੁਸਾਰ ਪਹਿਲਾਂ ਦੇ ਯੁੱਗਾਂ ਦੀ ਪਛਾਣ ਧਰਮਾਂ ਰਾਹੀਂ ਕੀਤੀ ਗਈ, ਜਦੋਂ ਕਿ ਆਪਣੇ ਕਾਲ ਦੀ ਪਛਾਣ ਉਹਨਾਂ ਨੇ ਰਾਸ਼ਟਰੀਅਤਾ ਦੇ ਆਧਾਰ ਤੇ ਕੀਤੀ।

ਫਿਰਕਾਪ੍ਰਸਤੀ ਦੀ ਉਤਪਤੀ ਦਾ ਕਾਰਨ, ਰਾਜਨੀਤਿਕ ਤੇ ਆਰਥਿਕ ਵਿਵਸਥਾ ਵਿਚ ਬਹੁਪੱਖੀ ਬਦਲਾਅ ਵੀ ਹੈ। ਬਸਤੀਵਾਦੀ ਰਾਜਨੀਤੀ ਤੇ ਅਰਥ-ਵਿਵਸਥਾ ਨੇ ਜਗੀਰੂ ਰਾਜਨੀਤੀ ਅਤੇ ਅਰਥ-ਵਿਵਸਥਾ ਦੀ ਥਾਂ ਲਈ। ਜਗੀਰੂ ਅਰਥ-ਵਿਵਸਥਾ ਅਤੇ ਰਾਜਨੀਤੀ ਦੋਨੋਂ ਮੁਕਾਬਲਾ-ਅਧਾਰਤ ਨਹੀਂ ਸਨ। ਜਗੀਰਦਾਰੀ-ਦੌਰ ਵਿਚ ਸੱਤਾ ਤਲਵਾਰ ਦੇ ਬਲ ਤੇ ਹਾਸਲ ਕੀਤੀ ਜਾਂਦੀ ਸੀ, ਜਦੋਂ ਕਿ ਆਧੁਨਿਕ ਜਮਹੂਰੀ ਪ੍ਰਬੰਧ ਵਿਚ ਸੱਤਾ ਮੁਕਾਬਲਾ-ਮਤ ਪੇਟੀ ਵਿਚੋਂ ਪ੍ਰਾਪਤ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਜਗੀਰਦਾਰੀ ਅਰਥ-ਵਿਵਸਥਾ ਮੁਕਾਬਲਾ-ਅਧਾਰਤ ਨਹੀਂ ਸੀ ਕਿਉਂਕਿ ਉਤਪਾਦਨ ਮੁੱਖ ਰੂਪ ਵਿਚ ਸਥਾਨਕ ਵਰਤੋਂ ਲਈ ਹੁੰਦਾ ਸੀ, ਆਧੁਨਿਕ ਪੂੰਜੀਵਾਦੀ ਅਰਥ-ਵਿਵਸਥਾ ਦੀ ਤਰ੍ਹਾਂ ਵਿਆਪਕ ਮੰਡੀ ਲਈ ਨਹੀਂ। ਬਸਤੀਵਾਦੀ ਰਾਜਨੀਤੀ ਤੇ ਅਰਥ-ਵਿਵਸਥਾ ਮੁਕਾਬਲਾ-ਅਧਾਰਿਤ ਸਨ। ਅੰਸ਼ਕ ਰੂਪ ਵਿਚ ਇਸ ਮੁਕਾਬਲਾ-ਅਧਾਰਤ ਰਾਜਨੀਤੀ ਤੇ ਅਰਥ-ਵਿਵਸਥਾ ਨੇ ਫਿਰਕੂ ਵਰਤਾਰੇ ਨੂੰ ਜਨਮ ਦਿੱਤਾ।

ਅੰਗਰੇਜ਼ਾਂ ਨੇ ਬਹੁਤ ਜ਼ਿਆਦਾ ਕਠੋਰ ਲੋਕਤੰਤਰ-ਪ੍ਰਣਾਲੀ ਲਾਗੂ ਕੀਤੀ, ਜਿਸ ਨੇ ਦੋ ਪ੍ਰਮੁੱਖ ਫਿਰਕਿਆਂ 'ਹਿੰਦੂ ਅਤੇ ਮੁਸਲਮਾਨਾਂ' ਦੇ ਕੁਲੀਨ ਵਰਗਾਂ ਵਿਚ ਮੁਕਾਬਲੇ ਦੀ ਭਾਵਨਾ ਪੈਦਾ ਕੀਤੀ। ਇਸ ਤਰ੍ਹਾਂ 19ਵੀਂ ਸਦੀ ਦੇ 70-ਵਿਆਂ ਦੇ ਸ਼ੁਰੂ ਵਿਚ ਜਦੋਂ ਅੰਗਰੇਜ਼ਾਂ ਨੇ ਸਥਾਨਕ ਸਵਰਾਜ ਬਿਲ ਪੇਸ਼ ਕੀਤਾ ਤਾਂ 19-ਵੀਂ ਸਦੀ ਦੇ ਮੁਸਲਮਾਨਾਂ ਦੀ ਆਧੁਨਿਕ ਅਵਾਜ਼ ਸਈਅਦ ਨੇ ਇਹ ਕਹਿਕੇ ਇਸ ਦਾ ਵਿਰੋਧ ਕੀਤਾ ਕਿ ਲੋਕਤੰਤਰ ਭਾਰਤ ਦੇ ਅਨੁਕੂਲ ਨਹੀਂ ਹੈ ਅਤੇ

ਇਹ ਭਾਰਤ ਦੇ ਦੋ ਪ੍ਰਮੁੱਖ ਫਿਰਕਿਆਂ ਵਿਚ ਮੁਕਾਬਲੇ ਨੂੰ ਜਨਮ ਦੇਵੇਗਾ। ਲੋਕਤੰਤਰਿਕ ਕੋਸ਼ਿਸ਼ਾਂ ਨੂੰ ਲਾਗੂ ਕਰਨ ਨਾਲ ਸੱਤਾ ਦੀ ਵੰਡ ਨੂੰ ਲੈ ਕੇ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਤਿੱਖਾ ਵਿਰੋਧ ਪੈਦਾ ਹੋਇਆ। ਮੁਸਲਿਮ ਉੱਚ ਵਰਗ ਨੇ ਕੁਝ ਨਿਸ਼ਚਿਤ ਹਿੱਸੇ ਦੀ ਮੰਗ ਕੀਤੀ ਜਿਸਦਾ ਹਿੰਦੂ ਕੁਲੀਨ ਵਰਗ ਨੇ ਵਿਰੋਧ ਕੀਤਾ ਤੇ ਇਹ ਸਵਾਲ ਦੇਸ਼ ਦੀ ਵੰਡ ਤੱਕ ਨਾ ਸੁਲਝਾਇਆ ਜਾ ਸਕਿਆ। ਇਸ ਪ੍ਰਕਾਰ ਦੋਵਾਂ ਸੰਪਰਦਾਵਾਂ ਦੇ ਉੱਚ ਵਰਗਾਂ ਵਿਚ ਰਾਜਨੀਤਿਕ ਮੁਕਾਬਲਾ ਵਧ ਗਿਆ ਤੇ ਇਸ ਨੇ ਵੀ ਫਿਰਕਾਪ੍ਰਸਤੀ ਨੂੰ ਹਵਾ ਦਿੱਤੀ। ਇਸੇ ਤਰ੍ਹਾਂ ਅੰਗਰੇਜ਼ੀ ਸ਼ਾਸ਼ਨ ਵਿਚ ਨੌਕਰੀ ਪ੍ਰਾਪਤ ਕਰਨ ਦੀ ਹੋੜ ਨੇ ਵੀ ਮਜ਼ਹਬੀ ਭਾਵਨਾਵਾਂ ਨੂੰ ਹੋਰ ਅੱਗੇ ਵਧਾਇਆ। ਅੰਗਰੇਜ਼ੀ ਸ਼ਾਸ਼ਕਾਂ ਨੇ ਪ੍ਰਸ਼ਾਸ਼ਨ ਦੇ ਉੱਚੇ ਪੱਧਰਾਂ ਤੇ ਅੰਗਰੇਜ਼ੀ ਭਾਸ਼ਾ ਲਾਗੂ ਕਰਕੇ ਅਤੇ ਜਿਲ੍ਹਾ ਪੱਧਰ ਤੇ ਫਾਰਸੀ ਲਿਪੀ ਵਿਚ ਲਿਖੀ ਗਈ ਉਰਦੂ ਜਾਂ ਦੇਵਨਾਗਰੀ ਲਿਪੀ ਵਿਚ ਹਿੰਦੀ ਨੂੰ ਲਾਗੂ ਕਰਕੇ ਫਾਰਸੀ ਨੂੰ ਹਟਾਇਆ। ਉੱਤਰ ਪ੍ਰਦੇਸ਼ ਦੇ ਗਵਰਨਰ ਦੇ ਸੂਚਨਾ-ਪੱਤਰ ਨੇ ਜਿਲਾ ਪੱਧਰ ਦੀ ਸਰਕਾਰੀ ਨੌਕਰੀ ਦੇ ਚਾਹਵਾਨਾਂ ਲਈ ਦੇਵਨਗਰੀ ਲਿਪੀ ਵਿੱਚ ਹਿੰਦੀ ਤੇ ਫਾਰਸੀ ਲਿਪੀ ਵਿਚ ਉਰਦੂ ਭਾਸ਼ਾ ਦਾ ਗਿਆਨ ਜਰੂਰੀ ਕਰ ਦਿੱਤਾ। ਇਸ ਨੇ ਹਿੰਦੂਆਂ ਤੇ ਮੁਸਲਮਾਨਾਂ ਵਿਚਕਾਰ ਖਿੱਚੋਤਾਣ ਪੈਦਾ ਕੀਤੀ। ਹਿੰਦੂਆਂ ਨੇ ਕਿਹਾ ਕਿ ਦੇਵਨਗਰੀ ਲਿਪੀ ਵਿਚ ਲਿਖੀ ਹੋਈ ਹਿੰਦੀ, ਪ੍ਰਸ਼ਾਸ਼ਨ ਦੀ ਭਾਸ਼ਾ ਹੋਣੀ ਚਾਹੀਦੀ ਹੈ ਤਾਂ ਮੁਸਲਮਾਨਾਂ ਦਾ ਕਹਿਣਾ ਸੀ ਕਿ ਫਾਰਸੀ ਲਿਪੀ ਵਿਚ ਲਿਖੀ ਹੋਈ ਉਰਦੂ ਭਾਸ਼ਾ ਇਹ ਸਥਾਨ ਲਵੇ। ਇਸ ਤਰ੍ਹਾਂ ਨੌਕਰੀ ਪ੍ਰਾਪਤ ਕਰਨ ਦੇ ਮਾਧਿਅਮ ਦੇ ਰੂਪ ਵਿਚ ਭਾਸ਼ਾ ਨੇ ਹਿੰਦੂ ਅਤੇ ਮੁਸਲਿਮ ਉੱਚ ਵਰਗ ਵਿਚ ਵਖਰੇਵਾਂ ਪੈਦਾ ਕੀਤਾ।

ਇਹ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਫਿਰਕਾਪ੍ਰਸਤੀ, ਧਾਰਮਿਕ ਵਰਤਾਰਾ ਜਾਂ ਰਵੱਈਆ ਨਹੀਂ ਹੈ ਬਲਕਿ ਇਹ ਇਕ ਧਰਮ ਨੂੰ ਮੰਨਣ ਵਾਲੇ ਸਮੂਹ ਦੇ ਹਿਤਾਂ ਨਾਲ ਜੁੜੀ ਹੈ। ਇਸ ਵਿਚ ਕੋਈ ਧਾਰਮਿਕ ਮੱਤਾਂ ਦੇ ਸਵਾਲ ਤੇ ਵਿਰੋਧ ਨਹੀਂ ਹੁੰਦਾ ਬਲਕਿ ਸੰਸਾਰਿਕ ਹਿਤਾਂ ਦਾ ਆਪਸੀ ਵਿਰੋਧ ਜੁੜਿਆ ਹੁੰਦਾ ਹੈ। ਅਕਸਰ ਉੱਚ-ਵਰਗ, ਧਰਮ ਨੂੰ ਕੇਵਲ ਆਸਥਾ ਜਾਂ ਵਿਸ਼ਵਾਸ਼ ਲਈ ਨਹੀਂ ਬਲਕਿ ਆਪਣੀ ਸਥਾਪਤੀ ਦੀ ਜਾਇਜ਼ਤਾ ਵਜੋਂ ਲੈਂਦਾ ਹੈ। 19ਵੀਂ ਸਦੀ ਤੋਂ ਹੀ ਫਿਰਕਾਪ੍ਰਸਤੀ ਦੀ ਉਤਪਤੀ, ਪੜ੍ਹੇ ਲਿਖੇ ਮੱਧ ਵਰਗ ਦੇ ਹਿਤਾਂ ਦੇ ਆਪਸੀ ਵਿਰੋਧ ਚੋਂ ਹੋਈ ਹੈ ਨਾ ਕਿ ਆਮ ਜਨਤਾ ਦੇ। ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਸਰ ਸਈਅਦ ਅਹਿਮਦ ਖਾਨ ਨੇ ਉੱਚ ਵਰਗ ਦੇ ਮੁਸਲਿਮ ਲੋਕਾਂ ਦੇ ਹਿਤਾਂ ਦੀ ਅਗਵਾਈ ਕੀਤੀ ਤੇ ਆਮ ਮੁਸਲਮਾਨ ਲੋਕਾਂ ਦੇ ਹਿਤਾਂ ਤੋਂ ਪਰੇ ਰਹੇ। ਇਹ ਮੌਲਾਨਾ ਕਾਸਿਮ ਅਹਿਮਦ ਗੰਗੋਹੀ, ਰਸੀਦ ਅਹਿਮਦ ਨਨਤੋਵੀ ਤੇ ਕਈ ਹੋਰ ਰੂੜ੍ਹੀਵਾਦੀ ਉਲੇਮਾ ਸਨ ਜੋ ਕਿ ਮੁਸਲਮਾਨ ਜਨਤਾ ਦੇ ਸੰਪਰਕ ਵਿਚ ਸਨ ਤੇ ਉਹਨਾਂ ਦੇ ਹਿਤਾਂ ਦੀ ਅਗਵਾਈ ਕਰਦੇ ਸਨ। ਉਹਨਾਂ ਰੂੜ੍ਹੀਵਾਦੀ 'ਉਲੇਮਾਂ' ਨੇ ਪੂਰੀ ਤਰ੍ਹਾਂ ਨਾਲ, ਬਿਨਾ ਕਿਸੇ ਸਮਝੌਤੇ ਦੇ ਅੰਗਰੇਜ਼ੀ ਰਾਜ ਦਾ ਵਿਰੋਧ ਕੀਤਾ ਕਿਉਂਕਿ ਇੰਗਲੈਂਡ ਵਿਚ ਪੈਦਾ ਕੀਤੀਆਂ ਗਈਆਂ ਵਸਤੂਆਂ ਨੇ ਇਥੋਂ ਦੇ ਆਮ ਮੁਸਲਮਾਨਾਂ ਨੂੰ ਦਫਨ ਕਰ ਦਿੱਤਾ ਸੀ ਤੇ 'ਉਲੇਮਾਂ' ਨੂੰ ਉਹਨਾਂ ਸ਼ਕਤੀਆਂ ਤੋਂ ਵਾਂਝੇ ਕਰ ਦਿੱਤਾ ਸੀ ਜੋ ਮੁਸਲਿਮ ਸ਼ਾਸ਼ਕਾਂ ਨੇ ਉਹਨਾਂ ਨੂੰ ਸ਼ਰੀਅਤ ਅਦਾਲਤ ਵਜੋਂ ਦਿੱਤੀਆਂ ਸਨ।

1885 ਵਿਚ ਜਦੋਂ ਭਾਰਤੀ ਰਾਸ਼ਟਰੀ ਕਾਂਗਰਸ ਬਣੀ ਤਾਂ ਸਰ ਸਈਅਦ ਅਹਿਮਦ ਖਾਨ ਨੇ ਮੁਸਲਮਾਨਾਂ ਨੂੰ ਇਸ ਤੋਂ ਦੂਰ ਰਹਿਣ ਦੀ ਸਲਾਹ ਦਿੱਤੀ ਜਦੋਂ ਕਿ ਕਾਸਿਮ ਅਹਿਮਦ ਨਨੋਤਵੀ ਦੀ ਅਗਵਾਈ ਵਿਚ ਰੂੜ੍ਹੀਵਾਦੀ ਉਲੇਮਾਂ ਨੇ ਇਸ ਵਿਚ ਸ਼ਾਮਲ ਹੋਣ ਦੀ ਸਲਾਹ ਦਿੱਤੀ ਅਤੇ ਹਿੰਦੂ ਭਰਾਵਾਂ ਨਾਲ ਮਿਲ ਕੇ ਅੰਗਰੇਜ਼ੀ ਸ਼ਾਸ਼ਨ ਦੇ ਖਿਲਾਫ ਲੜਨ ਲਈ ਪ੍ਰੇਰਿਤ ਕੀਤਾ। ਇੰਨਾ ਹੀ ਨਹੀਂ ਬਲਕਿ ਮੌਲਾਨਾ ਨਨੋਤਵੀ ਨੇ ਇਸ ਵਿਸ਼ੇ ਵਿਚ ਵੱਖ ਵੱਖ ਉਲੇਮਾਂ ਤੋਂ ਲਗਭਗ 100 ਫਤਵੇ ਇਕੱਠੇ ਕੀਤੇ ਅਤੇ 'ਨੁਸਰਤ-ਅਲ-ਅਹਿਰਾਰ' (ਅੰਗਰੇਜ਼ੀ ਰਾਜ ਤੋਂ ਮੁਕਤੀ ਵਾਸਤੇ ਲੜਨ ਵਾਲਿਆਂ ਲਈ) ਨਾਮਕ ਪੁਸਤਕ ਛਪਵਾਈ। ਇਹ ਫਤਵੇ ਕਹਿੰਦੇ ਸਨ ਕਿ ਅੰਗਰੇਜ਼ੀ ਰਾਜ ਦੇ ਵਿਰੁੱਧ ਜਹਾਦ ਛੇੜ ਦੇਣਾ ਚਾਹੀਦਾ ਹੈ। ਸਰ ਸਈਅਦ ਅਹਿਮਦ ਵਰਗੇ ਆਧੁਨਿਕ ਅਤੇ ਮੌਲਾਨਾ ਨਨੋਤਵੀ ਵਰਗੇ ਰੂੜ੍ਹੀਵਾਦੀ ਦਾ ਆਪਸੀ ਵਿਰੋਧੀ ਰਵੱਈਆ ਇਹ ਦਰਸਾਉਂਦਾ ਹੈ ਕਿ ਫਿਰਕਾਪ੍ਰਸਤੀ ਵਿਚ ਧਾਰਮਿਕ ਵਿਰੋਧਤਾ ਨਹੀਂ ਬਲਕਿ ਹਿਤਾਂ ਦੀ ਵਿਰੋਧਤਾ ਹੁੰਦੀ ਹੈ। ਰੂੜ੍ਹੀਵਾਦੀ ਉਲੇਮਾ ਆਪਣੇ ਹਿਤਾਂ ਦੇ ਲਈ ਅੰਗਰੇਜ਼ੀ ਰਾਜ ਦੇ ਵਿਰੁੱਧ ਹਿੰਦੂਆਂ ਨਾਲ ਭਾਈਚਾਰਾ ਕਾਇਮ ਕਰ ਰਹੇ ਸਨ ਜਦੋਂ ਕਿ ਦੂਜੇ ਪਾਸੇ ਹਿੰਦੂ ਅਤੇ ਮੁਸਲਿਮ ਉੱਚ ਵਰਗ ਆਪਣੇ ਹਿਤਾਂ ਦੇ ਲਈ ਆਪਸ ਵਿਚ ਲੜ ਰਿਹਾ ਸੀ ਤੇ ਸਥਿਤੀ ਦਾ ਮਜ਼ਹਬੀਕਰਨ ਕਰ ਰਿਹਾ ਸੀ।

'ਧਰਮ-ਨਿਰਪੱਖਤਾ' ਅਤੇ 'ਰਾਸ਼ਟਰਵਾਦ' ਵਰਗੀ ਆਧੁਨਿਕ ਸ਼ਬਦਾਵਲੀ ਨੇ ਸਧਾਰਨ ਭਾਰਤੀ ਜਨਤਾ ਨੂੰ ਭਰਮਾਇਆ ਨਹੀਂ। ਇਹ ਸ਼ਬਦਾਵਲੀ ਕੇਵਲ ਉੱਚ ਪੜ੍ਹੇ-ਲਿਖੇ ਵਰਗ ਤੱਕ ਸੀਮਤ ਸੀ। ਆਮ ਸਧਾਰਨ ਜਨਤਾ ਲਈ ਇਸ ਦੇ ਪ੍ਰਤੀ ਕੋਈ ਉਤਸ਼ਾਹ ਨਹੀਂ ਸੀ। ਇਸ ਲਈ ਉਲੇਮਾ ਅਤੇ ਤਿਲਕ ਵਰਗੇ ਵਿਅਕਤੀਆਂ ਨੇ ਭਾਰਤੀ ਜਨਤਾ ਨੂੰ ਅੰਗਰੇਜ਼ੀ ਰਾਜ ਵਿਰੋਧੀ ਸੰਘਰਸ਼ ਵਿਚ ਸ਼ਾਮਲ ਕਰਨ ਲਈ ਧਰਮ ਦਾ ਸਹਾਰਾ ਲਿਆ। ਇਸਨੇ 19ਵੀਂ ਸਦੀ ਦੀ ਉਦਾਰਵਾਦੀ ਰਾਜਨੀਤੀ ਵਿਚ ਧਰਮ ਨੂੰ ਸ਼ਾਮਲ ਕੀਤਾ ਸ਼ਾਇਦ ਇਸ ਤੋਂ ਇਲਾਵਾ ਕੋਈ ਹੋਰ ਰਾਹ ਵੀ ਨਹੀਂ ਸੀ। ਅਸਲ ਵਿਚ ਇਹ ਸਮੇਂ ਦੀ ਮੰਗ ਸੀ। ਪ੍ਰੰਤੂ ਇਹ ਧਿਆਨ ਰੱਖਣਾ ਵੀ ਮਹੱਤਵਪੂਰਨ ਹੈ ਕਿ ਸੁਤੰਤਰਤਾ ਅੰਦੋਲਨ ਨਾਲ ਧਰਮ ਨੂੰ ਜੋੜਨ ਦੀ ਯੋਜਨਾ ਨੇ ਸਾਡੀ ਰਾਜਨੀਤੀ ਦਾ ਓਨਾ ਮਜ਼ਹਬੀਕਰਨ ਨਹੀਂ ਕੀਤਾ ਜਿੰਨਾ ਕਿ ਦੋ ਫਿਰਕਿਆਂ ਦੇ ਉੱਚ ਵਰਗ ਦੇ ਹਿਤਾਂ ਨੇ। ਇਹ ਅਜੀਬ ਅੰਤਰ-ਵਿਰੋਧ ਹੈ ਕਿ ਸਿੱਖਿਅਤ ਉੱਚ ਵਰਗ ਜਿਸਨੇ ਧਰਮ ਨੂੰ ਰਾਜਨੀਤੀ ਨਾਲ ਮਿਲਾਉਣ ਦਾ ਵਿਰੋਧ ਕੀਤਾ, ਉਹੀ ਸਾਡੀ ਰਾਜਨੀਤੀ ਦੇ ਮਜ਼ਹਬੀਕਰਨ ਲਈ ਜ਼ਿੰਮੇਵਾਰ ਹਨ।

* * * * *



# ਡੇਰਿਆਂ ਤੇ ਭੀੜਾਂ ਕਿਉਂ ਲਗਦੀਆਂ ਹਨ - 3

*ਲੱਕੀ ਸਕਰੁੱਲਾਂਪੁਰੀ*

ਭਾਰਤੀ ਸਮਾਜ ਵਿਚ ਪਖੰਡੀ ਬਾਬਿਆਂ, ਤਾਂਤਰਿਕਾਂ ਅਤੇ ਪੁੱਛਾਂ ਵਗੈਰਾ ਦੇਣ ਵਾਲੇ ਸਾਧਾਂ ਦੀ ਐਨੀ ਭਰਮਾਰ ਹੈ ਕਿ ਆਏ ਦਿਨ ਇਨ੍ਹਾਂ ਦੇ ਕਾਰਨਾਮਿਆਂ ਬਾਰੇ ਅਖਬਾਰਾਂ, ਸੱਥਾਂ ਅਤੇ ਰਸਾਲਿਆਂ ਵਿਚ ਪੜ੍ਹਨ ਸੁਣਨ ਨੂੰ ਮਿਲ ਹੀ ਜਾਂਦਾ ਹੈ। ਭਾਵੇਂ ਤਰਕਸ਼ੀਲ ਸੁਸਾਇਟੀ, ਪੰਜਾਬ ਇਹੋ ਜਿਹੇ ਬਾਬਿਆਂ ਬਨਾਮ ਠੱਗਾਂ ਦੇ ਪਾਖੰਡਾਂ ਦਾ ਭਾਂਡਾ ਚੁਰਸਤੇ ਵਿੱਚ ਭੰਨਦੀ ਆ ਰਹੀ ਹੈ, ਪਰ ਫਿਰ ਵੀ ਇਹ ਬਾਬੇ ਆਪਣੇ ਡੇਰੇ ਚਲਾਉਣ ਵਿਚ ਕਾਮਯਾਬ ਹੋ ਹੀ ਜਾਂਦੇ ਹਨ।

ਆਖਿਰ ਕਿਉਂ ਇਹ ਬਾਬੇ ਲੋਕਾਂ ਦੀ ਸ਼ਰ੍ਹੇਆਮ ਲੁੱਟ ਕਰਦੇ ਹਨ ? ਕਿਉਂ ਇਨ੍ਹਾਂ ਦੇ ਡੇਰਿਆਂ ਤੇ ਭੀੜ ਦਿਨੋ ਦਿਨ ਵੱਧਦੀ ਜਾਂਦੀ ਹੈ? ਕਿਉਂ ਲੋਕ ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਵੀ ਸ਼ਰਧਾ-ਵੱਸ ਹੋਕੇ ਠੀਕ ਹੀ ਕਹੀ ਜਾਂਦੇ ਹਨ ? ਕਿਉਂ ਪ੍ਰਸ਼ਾਸ਼ਨ ਇਨ੍ਹਾਂ ਦੇ ਲੁੱਟ ਦੇ ਡੇਰਿਆਂ ਨੂੰ ਬੰਦ ਨਹੀਂ ਕਰਵਾਉਂਦਾ ? ਕੁੱਝ ਵਿਦਵਾਨ ਡੇਰਿਆਂ 'ਤੇ ਭੀੜਾਂ ਵਧਣ ਦਾ ਮੁੱਖ ਕਾਰਨ ਲੋਕਾਂ ਦੀ ਅਨਪੜ੍ਹਤਾ ਹੀ ਦੱਸਦੇ ਹਨ ਜਦੋਂ ਕਿ ਡੇਰਿਆਂ ਵਿਚ ਤਾਂ ਚੰਗੇ ਪੜ੍ਹੇ ਲਿਖੇ ਲੋਕ ਵੀ ਜਾਂਦੇ ਹਨ। ਸੋ ਆਓ, ਹੋਰ ਡੂੰਘਾਈ ਵਿਚ ਜਾ ਕੇ ਵਿਚਾਰ ਚਰਚਾ ਕਰੀਏ।।

ਭਾਰਤੀ ਸਮਾਜ ਉਤੇ ਇੱਕ ਸਰਸਰੀ ਜਿਹੀ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਸਮਾਜ ਦਾ ਵੱਡਾ ਹਿੱਸਾ ਬਹੁਤ ਜ਼ਿਆਦਾ ਅਧਿਆਤਮਵਾਦੀ ਹੈ। ਸਾਡੇ ਸਮਾਜ ਵਿਚ ਮੁੱਢ ਤੋ ਹੀ ਬੇਸ਼ੁਮਾਰ ਪਿਛਾਂਹ-ਖਿੱਚੂ ਅਤੇ ਡਰਾਉਣ ਵਾਲੀਆਂ ਧਾਰਨਾਵਾਂ ਪ੍ਰਚਲਿਤ ਹਨ।। ਇਨ੍ਹਾਂ ਧਾਰਨਾਵਾਂ ਵਿਚ ਲੋਕ ਅੰਨ੍ਹਾ ਵਿਸ਼ਵਾਸ਼ ਕਰਦੇ ਹਨ। ਬੱਸ ਏਹੀ ਪ੍ਰਚਲਿੱਤ ਧਾਰਨਾਵਾਂ ਬਾਬਿਆਂ ਦੀ ਕਾਮਯਾਬੀ ਲਈ ਪੌੜੀਆਂ ਹਨ ਅਤੇ ਲੋਕਾਂ ਦਾ ਇਨ੍ਹਾਂ ਧਾਰਨਾਵਾਂ ਵਿਚ ਅੰਨ੍ਹਾ ਵਿਸ਼ਵਾਸ਼ ਹੀ ਬਾਬਿਆਂ ਦੀ ਕਾਮਯਾਬੀ ਦਾ ਰਾਜ਼ ਹੈ। ਸਮਾਜ ਵਿਚੋਂ ਕਈ ਚਲਾਕ, ਢੀਠ, ਮੱਕਾਰ ਅਤੇ ਚਰਿੱਤਰਹੀਣ ਲੋਕ, ਲੋਕਾਂ ਦੀ ਪਿਛਾਂਹਖਿੱਚੂ ਅਤੇ ਅੰਧਵਿਸ਼ਵਾਸੀ ਧਾਰਨਾਵਾਂ ਵਿਚ ਜਕੜੀ ਹੋਈ ਮਾਨਸਿਕਤਾ ਨੂੰ ਕੈਸ਼ ਕਰਨ ਲਈ ਮੈਦਾਨ ਵਿਚ ਉਤਰਦੇ ਹਨ ਅਤੇ ਲੋਕਾਂ ਨੂੰ ਲੁੱਟਦੇ ਰਹਿੰਦੇ ਹਨ। ਪ੍ਰਸਿੱਧ ਦੇਸ਼ ਭਗਤ ਅਤੇ ਵਿਦਵਾਨ ਲਾਲਾ ਹਰਦਿਆਲ ਐਮ. ਏ. ਨੇ ਠੀਕ ਹੀ ਕਿਹਾ ਹੈ, 'ਜਿਹਨਾਂ ਲੋਕਾਂ ਦੀ ਮਾਨਸਿਕਤਾ ਪਿਛਾਹਖਿੱਚੂ ਧਾਰਨਾਵਾਂ ਵਿਚ ਬੁਰੀ ਤਰ੍ਹਾਂ ਜਕੜੀ ਹੋਵੇ, ਉਨ੍ਹਾਂ ਨੂੰ ਹਰੇਕ ਰੂਪ ਵਿਚ ਸੌਖਿਆਂ ਹੀ ਲੁੱਟਿਆ ਜਾ ਸਕਦਾ ਹੈ।' ਇੱਥੇ ਇਹ ਵੀ ਦੱਸਣਾ ਬਣਦਾ ਹੈ ਕਿ ਅਜਿਹੇ ਬਾਬਿਆਂ ਜਾਂ ਠੱਗਾਂ ਨੂੰ ਰਾਜਨੀਤਿਕ ਨੇਤਾਵਾਂ, ਉੱਚ-ਅਫਸਰਾਂ ਅਤੇ ਬਦਮਾਸ਼ਾਂ ਦਾ ਵੀ ਅਸ਼ੀਰਵਾਦ ਪ੍ਰਾਪਤ ਹੁੰਦਾ ਹੈ। ਇਸਦੇ ਪੁਖਤੇ ਸਬੂਤ ਭਨਿਆਰਾਂ ਵਾਲੇ ਬਾਬੇ ਅਤੇ ਢੱਕੀ ਵਾਲੇ ਬਾਬੇ ਵਿਰੁੱਧ ਕੀਤੀਆਂ ਗਈਆਂ ਕਾਰਵਾਈਆਂ ਤੋਂ ਦੇਖੇ ਜਾ ਸਕਦੇ ਹਨ। ਕਹਿਣ ਦਾ ਭਾਵ ਹੈ ਕਿ ਬਾਬਿਆਂ ਕੋਲ ਲੋਕਾਂ ਨੂੰ ਲੁੱਟਣ ਲਈ ਹਰ ਤਰ੍ਹਾਂ ਦੀ ਸਰਕਾਰੀ ਅਤੇ ਗੈਰ-ਸਰਕਾਰੀ ਸਹੂਲਤ ਹੁੰਦੀ ਹੈ। ਇਹੀ ਕਾਰਨ ਹੈ ਕਿ ਇਨ੍ਹਾਂ ਡੇਰਿਆਂ ਬਾਰੇ ਅਖਬਾਰਾਂ 'ਚ ਚਰਚਾ ਹੋਣ ਦੇ ਬਾਵਜੂਦ ਵੀ ਕੋਈ ਠੋਸ ਕਾਰਵਾਈ ਜਾਂ ਛਾਣਬੀਣ ਨਹੀਂ ਹੁੰਦੀ।

ਸਾਡੇ ਲੋਕਾਂ ਦੀ ਆਮ ਧਾਰਨਾ ਜਾਂ ਵਿਸ਼ਵਾਸ਼ ਹੈ ਕਿ ਸਾਰੇ ਸੰਸਾਰ ਨੂੰ ਚਲਾਉਣ ਲਈ ਇੱਕ ਗੈਬੀ ਸ਼ਕਤੀ ਹੈ, ਜਿਸਦੇ ਹੁਕਮ ਬਿਨਾਂ ਪੱਤਾ ਨਹੀਂ ਹਿੱਲ ਸਕਦਾ, ਜਿਸ ਵਿੱਚ ਲੋਕ ਹੱਦ ਦਰਜੇ ਦਾ ਵਿਸ਼ਵਾਸ਼ ਕਰਦੇ ਹਨ। ਹਾਂ, ਮੈ ਓਸੇ ਕਾਲਪਨਿਕ ਸ਼ਕਤੀ 'ਰੱਬ' ਦੀ ਹੀ ਗੱਲ ਕਰ ਰਿਹਾ ਹਾਂ। ਲੋਕਾਂ ਨੂੰ ਬਚਪਨ ਤੋਂ ਹੀ ਦੱਸਿਆ ਜਾਂਦਾ ਹੈ ਕਿ ਇਹ ਸ਼ਕਤੀ ਕਦੇ ਕਦੇ ਹੀ ਧਰਤੀ 'ਤੇ ਅਵਤਾਰ ਧਾਰਦੀ ਹੈ। ਇਸ ਅਵਤਾਰ ਦਾ ਰੂਪ ਮਨੁੱਖ, ਪਸ਼ੂ, ਪੰਛੀ ਕੁੱਝ ਵੀ ਹੋ ਸਕਦਾ ਹੈ, ਜਿਸ ਤੋਂ ਡਰਕੇ ਰਹਿਣ ਦੀ ਸਿਖਿਆ ਸਾਨੂੰ ਸਾਡੇ ਪੁਰਾਤਨ ਧਾਰਮਿਕ ਗ੍ਰੰਥਾਂ ਅਤੇ ਬਜ਼ੁਰਗਾਂ ਆਦਿ ਤੋਂ ਮਿਲਦੀ ਰਹਿੰਦੀ ਹੈ। ਹੌਲੀ ਹੌਲੀ ਉਮਰ ਵਧਣ ਨਾਲ ਏਹੀ ਕਾਲਪਨਿਕ ਸ਼ਕਤੀ ਬਿਨਾਂ ਵੇਖਿਆਂ ਪਰਖਿਆਂ ਸਾਡੇ ਮਨ ਵਿਚ ਪੱਕਾ ਵਿਸ਼ਵਾਸ਼ ਬਣ ਜਾਂਦੀ ਹੈ। ਅਸੀ ਅਤਿ ਦਰਜ਼ੇ ਦੇ ਡਰਪੋਕ ਬਣ ਜਾਂਦੇ ਹਾਂ। ਇਸ ਪੱਕੇ ਵਿਸ਼ਵਾਸ਼ ਤੋਂ ਹੀ ਅੱਗੇ ਹੋਰ ਧਾਰਨਾਵਾਂ ਦਾ ਜਨਮ ਹੁੰਦਾ ਹੈ, ਜਿਵੇਂ ਕਿ ਸਵਰਗ, ਨਰਕ, ਭੂਤਾਂ, ਪ੍ਰੇਤਾਂ, ਚੀਜ਼ਾਂ, ਆਲੋਕਿਕ ਆਸ਼ੀਰਵਾਦ, ਚੋਰਾਸੀ ਲੱਖ ਜੂਨੀਆਂ ਦਾ ਚੱਕਰ, ਵਰ ਜਾਂ ਸ਼ਰਾਪ, ਅਗਲਾ ਪਿਛਲਾ ਜਨਮ ਆਦਿ। ਇਨ੍ਹਾਂ ਧਾਰਨਾਵਾਂ ਵਿਚ ਪੜ੍ਹੇ ਲਿਖੇ ਅਤੇ ਅਨਪੜ੍ਹ ਸਾਰੇ ਹੀ ਅੰਨ੍ਹਾ ਵਿਸ਼ਵਾਸ਼ ਰੱਖਦੇ ਹਨ। ਇਨ੍ਹਾਂ ਧਾਰਨਾਵਾਂ ਦੀ ਜੜ੍ਹ ਇਨਸਾਨ ਦਾ ਰੱਬ ਵਰਗੀਆਂ ਕਾਲਪਨਿਕ ਸ਼ਕਤੀਆਂ ਵਿਚ ਵਿਸ਼ਵਾਸ਼ ਦਾ ਹੋਣਾ ਹੈ। ਜਿਹੜਾ ਵੀ ਬੰਦਾ ਰੱਬ ਵਰਗੀ ਕਲਪਨਾ ਵਿਚ ਵਿਸ਼ਵਾਸ਼ ਰੱਖਦਾ ਹੈ, ਉਸਦਾ ਦੂਜੀਆਂ ਧਾਰਨਾਵਾਂ ਵਿਚ ਵਿਸ਼ਵਾਸ਼ ਹੋਣਾ ਸੁਭਾਵਿਕ ਹੀ ਹੈ।

ਇਹ ਠੱਗ ਬਾਬੇ ਲੋਕਾਂ ਦੀ ਇਸੇ ਪਿਛਾਂਹਖਿੱਚੂ ਬਿਮਾਰ ਮਾਨਸਿਕਤਾ 'ਤੇ ਨਿਸ਼ਾਨਾ ਕੱਸਦੇ ਹਨ, ਜਿਹੜਾ ਕਿ ਠੀਕ ਥਾਂ ਲੱਗਦਾ ਹੈ। ਆਪਣੇ ਨਿਸ਼ਾਨੇ ਰੂਪੀ ਪ੍ਰਚਾਰ ਵਿਚ ਇਹ ਬਾਬੇ ਆਪਣੇ ਪ੍ਰਚਾਰਕਾਂ ਤੋਂ ਅਖਵਾਉਂਦੇ ਹਨ ਕਿ ਬਾਬਾ ਜੀ ਸਾਖ਼ਸ਼ਾਤ ਰੱਬ ਦਾ ਅਵਤਾਰ ਹਨ। ਲੋਕਾਂ ਦੇ ਦੁੱਖਾਂ, ਕਲੇਸ਼ਾਂ ਅਤੇ ਚੁਰਾਸੀ ਲੱਖ ਜੂਨੀਆਂ ਕੱਟਣ ਲਈ ਮਨੁੱਖੀ ਜਾਮੇ ਵਿਚ ਅਵਤਾਰ ਧਾਰਿਆ ਹੈ। ਹਰ ਕਿਸਮ ਦੇ ਭੂਤ-ਪ੍ਰੇਤ, ਚੀਜ਼ਾਂ, ਜਾਦੂ ਟੂਣੇ, ਸ਼ੈਆਂ, ਬਾਬਾ ਜੀ ਦੇ ਵੱਸ ਵਿਚ ਹਨ। ਬਾਬਾ ਜੀ ਬਹੁਤ ਕਰਾਮਾਤੀ ਹਨ। ਲੋਕਾਂ ਨੂੰ ਡੇਰੇ ਵੱਲ ਖਿੱਚਣ ਲਈ ਪ੍ਰਚਾਰ ਵਿਚ ਜੋੜਿਆ ਜਾਂਦਾ ਹੈ ਕਿ ਜੋ ਵੀ ਮਨੁੱਖ ਬਾਬਾ ਜੀ ਦੇ ਦਰਸ਼ਨ ਕਰਕੇ ਆਲੌਕਿਕ ਅਸ਼ੀਰਵਾਦ ਪ੍ਰਾਪਤ ਕਰ ਲੈਂਦਾ ਹੈ, ਉਸਦੇ ਵਾਰੇ ਨਿਆਰੇ ਹੋ ਜਾਂਦੇ ਹਨ। ਹੁਣ ਕਿਉਕਿ ਲੋਕਾਂ ਵਿੱਚ ਤਾਂ ਅਜਿਹੇ ਵਿਸ਼ਵਾਸ਼ ਬਚਪੱਨ ਤੋਂ ਹੀ ਕੁੱਟ ਕੁੱਟ ਕੇ ਭਰੇ ਹੋਏ ਹੁੰਦੇ ਹਨ। ਉਨ੍ਹਾਂ ਦੀ ਮਾਨਸਿਕਤਾ ਤਾਂ ਪਹਿਲਾਂ ਹੀ ਅਜਿਹੇ ਵਹਿਮਾਂ, ਭਰਮਾਂ ਵਿਚ ਫਸੀ ਹੋਈ ਹੁੰਦੀ ਹੈ ਇਸ ਲਈ ਲੋਕ ਝਟਪਟ ਹੀ ਇਸ ਪ੍ਰਚਾਰ ਤੋ ਪ੍ਰਭਾਵਿਤ ਹੋ ਕੇ ਬਾਬੇ ਦੇ ਸ਼ਰਧਾਲੂ ਬਣ ਜਾਂਦੇ ਹਨ। ਇੱਥੇ ਇਹ ਵੀ ਦੱਸਣਯੋਗ ਹੈ ਕਿ ਇਹ ਪ੍ਰਚਾਰਕ ਵਿਹਲੇ, ਅਮਲੀ ਅਤੇ ਚਰਿੱਤਰਹੀਣ ਬੰਦੇ ਹੀ ਹੁੰਦੇ ਹਨ; ਜਿੰਨ੍ਹਾਂ ਨੂੰ ਬਾਬਿਆਂ ਕੋਲੋ ਉਹਨਾਂ ਦੇ ਪ੍ਰਚਾਰ ਬਦਲੇ ਕੀਮਤ

ਮਿਲਦੀ ਹੈ।

ਫਿਰ ਲੋਕ ਬਾਬੇ ਦੇ ਅੰਨ੍ਹੇ ਸ਼ਰਧਾਲੂ ਬਣ ਜਾਂਦੇ ਹਨ ਅਤੇ ਉਸਦੀ ਅਖੌਤੀ ਸ਼ਕਤੀ ਤੋਂ ਅੰਦਰੋ ਅੰਦਰੀ ਡਰਦੇ ਵੀ ਰਹਿੰਦੇ ਹਨ। ਤਦੇ ਤਾਂ ਉਹ ਬਾਬੇ ਦੀਆਂ ਕਾਲੀਆਂ ਕਰਤੂਤਾਂ ਤੇ ਵੀ ਕਿੰਤੂ ਪ੍ਰਤੂੰ ਨਹੀ ਕਰਦੇ। ਅਖੀਰ ਬਾਬੇ ਨੂੰ ਸੁਪਰੀਮ ਪਾਵਰ ਦਾ ਰੁਤਬਾ ਦੇ ਦਿੱਤਾ ਜਾਂਦਾ ਹੈ। ਬਾਬੇ ਨੂੰ ਹੀ ਸਵਰਗ ਨਰਕ ਦਾ ਏਜੰਟ ਸਮਝਿਆ ਜਾਣ ਲੱਗਦਾ ਹੈ ਤੇ ਉਸਦੇ ਡੇਰੇ ਨੂੰ ਗਰੀਬੀ ਹਟਾਉਣ ਲਈ ਵਰਲਡ ਬੈਂਕ ਸਮਝਿਆ ਜਾਂਦਾ ਹੈ। ਲੋਕਾਂ ਦੀ ਭੀੜ ਟਰੱਕਾਂ ਟਰਾਲੀਆਂ ਵਿਚ ਢੋਲਕੀਆਂ ਚਿਮਟੇ ਖੜਕਾਉਂਦੀ ਚੌਕੀਆਂ ਭਰਨੀਆਂ ਸ਼ੁਰੂ ਕਰ ਦਿੰਦੀ ਹੈ। ਇਸ ਭੀੜ ਨੂੰ ਹੋਰ ਪ੍ਰਭਾਵਿਤ ਕਰਨ ਲਈ ਅਤੇ ਬਾਬਿਆਂ ਦੀ ਸ਼ਕਤੀ ਤੇ ਸਰਕਾਰੀ ਮੋਹਰ ਲਗਾਉਣ ਲਈ ਨੇਤਾ ਅਤੇ ਅਫਸਰ ਵੀ ਡੇਰੇ ਵੱਲ ਵਹੀਰਾਂ ਘੱਤ ਲੈਂਦੇ ਹਨ। ਇਨ੍ਹਾਂ ਨੇਤਾਵਾਂ ਅਤੇ ਪੜ੍ਹੇ ਲਿਖੇ ਉੱਚ ਅਫਸਰਾਂ ਦੀ ਰੀਸ ਵਿਚ ਲੋਕ ਬਿਨਾਂ ਸੋਚੇ ਸਮਝੇ ਬਾਬਿਆਂ ਨੂੰ ਆਪਣੀ ਕਿਰਤ ਖੁਸ਼ੀ ਖੁਸ਼ੀ ਲੁਟਾ ਦਿੰਦੇ ਹਨ। ਉੱਧਰ ਬਾਬੇ ਅਤੇ ਨੇਤਾ, ਲੋਕਾਂ ਦੀ ਲਾਈਲੱਗਤਾ ਅਤੇ ਮੂਰਖਤਾ ਦੇ ਬਲਬੂਤੇ 'ਤੇ ਆਪਣੀ ਜ਼ਿੰਦਗੀ ਪਹਿਲਾਂ ਹੀ ਸਵਰਗ ਬਣਾਈ ਬੈਠੇ ਹਨ।

ਜੇਕਰ ਸਮਾਜ ਵਿਚੋਂ ਅਜਿਹੀਆਂ ਪਿਛਾਂਹਖਿੱਚੂ ਧਾਰਨਾਵਾਂ ਨੂੰ ਖ਼ਤਮ ਕਰਕੇ ਲੋਕਾਂ ਨੂੰ ਬਚਪਨ ਤੋਂ ਵਿਗਿਆਨਕ ਸੋਚ ਨਾਲ ਲੈਸ ਕੀਤਾ ਜਾਵੇ ਤਾਂ ਐਸੇ ਬਾਬਿਆਂ ਬਨਾਮ ਠੱਗਾਂ ਦੀ ਹੋਂਦ ਹੀ ਨਹੀਂ ਹੋ ਸਕਦੀ। ਲੋਕਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਸੰਸਾਰ ਵਿਚ ਕੋਈ ਗ਼ੈਬੀ ਸ਼ਕਤੀ ਨਹੀਂ ਹੈ। ਸਾਰਾ ਕੁੱਝ ਕੁਦਰਤ ਦੇ ਨੇਮਾਂ ਅਨੁਸਾਰ ਚੱਲ ਰਿਹਾ ਹੈ। ਮਰਨ ਤੋਂ ਬਾਦ ਕੋਈ ਭੂਤ ਪ੍ਰੇਤ ਨਹੀਂ ਬਣਦਾ, ਸਵਰਗ ਨਰਕ ਦੀ ਉੱਕਾ ਹੀ ਕੋਈ ਹੋਂਦ ਨਹੀਂ ਹੈ। ਕਿਸੇ ਕਿਸਮ ਦਾ ਸ਼ਰਾਪ ਜਾਂ ਅਸ਼ੀਰਵਾਦ ਕਿਸੇ ਵੀ ਬਾਬੇ ਕੋਲ ਨਹੀਂ ਹੈ। ਲੋਕਾਂ ਨੂੰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਬਿਨਾਂ ਕਿਰਤ ਕੀਤਿਆਂ ਟੁੱਕ ਨਹੀਂ ਜੁੜਨਾ। ਕੋਈ ਵੀ ਦਿਨ ਚੰਗਾ ਮਾੜਾ ਨਹੀਂ। ਕੋਈ ਵੀ ਥਾਂ ਸ਼ੁਭ ਜਾਂ ਅਸ਼ੁਭ ਨਹੀਂ ਹੁੰਦਾ। ਕੋਈ ਵੀ ਮਨੁੱਖ ਕਿਸੇ ਵੀ ਮਨੁੱਖ ਦੇ ਚੰਗੇ ਮਾੜੇ ਦੀ ਭਵਿੱਖਬਾਣੀ ਨਹੀਂ ਕਰ ਸਕਦਾ। ਜੇਕਰ ਲੋਕ ਸ਼ਰਧਾ ਦੀ ਬਜਾਏ ਤਰਕ ਅਤੇ ਸਿਆਣਪ ਤੋਂ ਕੰਮ ਲੈਣ ਤਾਂ ਕੋਈ ਮਨੁੱਖ ਉਨ੍ਹਾਂ ਨੂੰ ਲੁੱਟ ਨਹੀਂ ਸਕਦਾ। ਬੱਸ ਲੋਕਾਂ ਨੂੰ ਲਾਈਲੱਗਤਾ ਦੀ ਗੂੜ੍ਹੀ ਨੀਂਦ ਤੋ ਜਾਗਣ ਦੀ ਲੋੜ ਹੈ।

## • ਸ਼ੋਕ ਸਮਾਗਮ •

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਸਾਬਕਾ ਮੀਤ ਪ੍ਰਧਾਨ ਸੁਖਵੰਤ ਸਿੰਘ ਲੈਕਚਰਾਰ ਦੀ ਪਤਨੀ ਸ੍ਰੀਮਤੀ ਗੁਰਮੇਜ ਕੌਰ ਲੰਬਾ ਸਮਾਂ ਬਿਮਾਰ ਰਹਿਣ ਮਗਰੋਂ ਮਿਤੀ 04.11.2003 ਨੂੰ ਸਦੀਵੀ ਵਿਛੋੜਾ ਦੇ ਗਏ। ਉਹ ਕੈਂਸਰ ਦੀ ਬਿਮਾਰੀ ਤੋਂ ਪੀੜਤ ਸਨ। ਉਹਨਾਂ ਨਮਿਤ ਇੱਕ ਸ਼ਰਧਾਂਜਲੀ ਸਮਾਗਮ ਬਰਨਾਲਾ ਵਿਖੇ 12.11.2003 ਨੂੰ ਕੀਤਾ ਗਿਆ ਜਿਸ ਵਿੱਚ ਸੂਬਾ ਜਥੇਬੰਦਕ ਮੁਖੀ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ ਨੇ ਸ਼ਰਧਾਂਜਲੀ ਭੇਂਟ ਕਰਦਿਆਂ ਕਿਹਾ ਕਿ ਭਾਵੇਂ ਵਿਗਿਆਨ ਨੇ ਮਨੁੱਖੀ ਜੀਵਨ ਨੂੰ ਸੌਖਾ ਅਤੇ ਲੰਬਾ ਕਰਨ ਵਾਲੀਆਂ ਅਨੇਕਾਂ ਖੋਜਾਂ ਕਰ ਲਈਆਂ ਹਨ, ਪਰ ਅਜੇ ਵੀ ਕੁਝ ਚੁਣੌਤੀਆਂ ਦਰਪੇਸ਼ ਹਨ ਜਿਨ੍ਹਾਂ ਦਾ ਹੱਲ ਖੋਜਣ ਲਈ ਸਿਰਤੋੜ ਕੋਸ਼ਿਸ਼ਾਂ ਹੋ ਰਹੀਆਂ ਹਨ ਅਤੇ ਨਿਕਟ ਭਵਿੱਖ ਵਿੱਚ ਉਮੀਦ ਹੈ ਕਿ ਇਨ੍ਹਾਂ ਨਾਮੁਰਾਦ ਬਿਮਾਰੀਆਂ ਤੇ ਵੀ ਕਾਬੂ ਪਾ ਲਿਆ ਜਾਵੇਗਾ।

ਅਧਿਆਪਕ ਆਗੂ ਮਾਸਟਰ ਹਰਚਰਨ ਸਿੰਘ ਚੰਨਾ ਨੇ ਸ਼ਰਧਾਂਜਲੀ ਭੇਂਟ ਕਰਦਿਆਂ ਕਿਹਾ ਕਿ ਸਾਡਾ ਮੌਜੂਦਾ ਰਾਜਨੀਤਿਕ ਸਿਸਟਮ ਵੀ ਬਹੁਤ ਹੱਦ ਤੀਕ ਜ਼ਿੰਮੇਵਾਰ ਹੈ ਜਿਸ ਕਾਰਨ ਅੱਜ ਵੀ ਲੋਕ ਅਜਿਹੀਆਂ ਬਿਮਾਰੀਆਂ ਨਾਲ ਮਰ ਰਹੇ ਹਨ।

ਡਾਇਟ ਦੇ ਪ੍ਰਿੰਸੀਪਲ ਅਤੇ ਸਾਬਕਾ ਜ਼ਿਲ੍ਹਾ ਸਿੱਖਿਆ ਅਫਸਰ ਡਾ.ਮੱਘਰ ਸਿੰਘ ਨੇ ਕਿਹਾ ਕਿ ਅੱਜ ਦੀਆਂ ਭਿਅੰਕਰ ਬਿਮਾਰੀਆਂ ਦਾ ਕਾਰਨ ਦਿਨੋਂ ਦਿਨ ਵਧ ਰਿਹਾ ਪ੍ਰਦੂਸ਼ਣ ਹੈ। ਇਸ ਗੰਭੀਰ ਸਮੱਸਿਆ ਦੇ ਸਮਾਧਾਨ ਲਈ ਸਰਕਾਰਾਂ ਨੂੰ ਚੌਕਸ ਹੋਣਾ ਚਾਹੀਦਾ ਹੈ। ਪ੍ਰਿੰਸੀਪਲ ਭੁਪਿੰਦਰ ਸਿੰਘ ਸ.ਹਾ.ਸ. ਨਾਈਵਾਲਾ ਅਤੇ ਪ੍ਰਿੰਸੀਪਲ ਰੂਪ ਸਿੰਘ ਸ.ਸ.ਸ.ਸ. ਪੱਖੋ ਕਲਾਂ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਮਾਸਟਰ ਰਜਿੰਦਰ ਭਦੌੜ, ਬਲਵਿੰਦਰ ਬਰਨਾਲਾ, ਸੁਖਦੇਵ ਮਾਹੀ ਫਗਵਾੜਾ, ਵਿਜੇ ਬੰਬੇਲੀ, ਚਰਨਜੀਤ ਪਟਵਾਰੀ, ਮੁਲਾਜ਼ਮ ਆਗੂ ਅਤੇ ਰਿਟਾਇਰਡ ਡੀ.ਈ.ਓ. ਗੁਰਬਖਸ਼ੀਸ਼ ਸਿੰਘ ਬਰਾੜ ਆਦਿ ਬਹੁਤ ਸਾਰੇ ਬੁਲਾਰੇ ਸਨ ਜਿਨ੍ਹਾਂ ਤੋਂ ਸਮੇਂ ਦੀ ਘਾਟ ਕਾਰਨ ਮੁਆਫੀ ਮੰਗਣੀ ਪਈ। ਸਟੇਜ ਸਕੱਤਰ ਅਧਿਆਪਕ ਆਗੂ ਭਗਵੰਤ ਸਿੰਘ ਸਨ। ਅੰਤ ਵਿੱਚ ਮਹਿੰਦਰ ਸਿੰਘ ਬਰਨਾਲਾ ਮੈਂਬਰ ਸੰਪਾਦਕੀ ਮੰਡਲ ਤਰਕਸ਼ੀਲ ਹਿੰਦੀ ਨੇ ਪਰਿਵਾਰ ਵੱਲੋਂ ਸਾਰੇ ਦੋਸਤਾਂ ਮਿੱਤਰਾਂ, ਰਿਸ਼ਤੇਦਾਰਾਂ ਅਤੇ ਸੋਸਾਇਟੀ ਮੈਂਬਰਾਂ ਦਾ ਸ਼ਰਧਾਂਜਲੀ ਸਮਾਗਮ ਵਿੱਚ ਸ਼ਿਰਕਤ ਕਰਨ ਲਈ ਧੰਨਵਾਦ ਕੀਤਾ।

## ਬੱਚੇ ਦੀ ਬਲੀ ਦੇਣ ਵਾਲੇ ਨੂੰ ਫਾਂਸੀ ਦੀ ਸਜਾ

ਸੁਪਰੀਮ ਕੋਰਟ ਨੇ ਝਾਰਖੰਡ ਵਿੱਚ ਹੋਏ ਇੱਕ ਬਲੀ ਕਾਂਡ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦੇ ਹੋਏ ਦੋਸ਼ੀ ਸੁਸ਼ੀਲ ਮੁਰਮੂ ਨੂੰ ਮੌਤ ਦੀ ਸਜ਼ਾ ਬਰਕਰਾਰ ਰੱਖੀ ਹੈ। ਇੱਕ ਅਪੀਲ 'ਤੇ ਫੈਸਲਾ ਸੁਣਾਉਂਦੇ ਹੋਏ ਮਾਨਯੋਗ ਜੱਜਾਂ ਜਸਟਿਸ ਡੋਰਾਸਵਾਮੀ ਰਾਜੂ ਅਤੇ ਜਸਟਿਸ ਅਰੀਜੀਤ ਪਸਾਇਤ ਨੇ ਕਿਹਾ ਕਿ ਇਹ ਬਹੁਤ ਘਟੀਆ ਕਰਤੂਤ ਸੀ ਅਤੇ ਇਸ ਮਾਮਲੇ ਵਿੱਚ ਮਿਸਾਲੀ ਸਜ਼ਾ ਦੇਣੀ ਚਾਹੀਦੀ ਹੈ ਜੋ ਫਾਂਸੀ ਹੀ ਬਣਦੀ ਹੈ ਅਤੇ ਇਸ ਤੋਂ ਘੱਟ ਸਜ਼ਾ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ।

ਦੋਸ਼ੀ ਮੁਰਮੂ ਨੇ 11 ਦਸੰਬਰ 1996 ਨੂੰ ਇੱਕ ਨੌਂ ਸਾਲਾ ਬੱਚੇ ਚਿਰਕੂ ਬਸਰਾ ਦੀ ਕਾਲੀ ਮਾਤਾ ਅਗੇ ਬਲੀ ਦੇ ਦਿੱਤੀ ਸੀ ਅਤੇ ਬਾਅਦ ਵਿੱਚ ਬੱਚੇ ਦਾ ਸਿਰ ਇੱਕ ਛੱਪੜ ਵਿੱਚ ਸੁੱਟ ਦਿੱਤਾ ਸੀ। ਦੋਸ਼ੀ ਦੇ ਵਕੀਲ ਨੇ ਬਚਾਅ ਵਿੱਚ ਇਹ ਦਲੀਲ ਦਿੱਤੀ ਕਿ ਦੋਸ਼ੀ ਅਨਪੜ੍ਹ ਅਤੇ ਕਬੀਲਾਈ ਪਿਛੋਕੜ ਦਾ ਹੈ ਸੋ ਉਸਨੇ ਸਮਾਜ ਵਿੱਚ ਪ੍ਰਚਲਿਤ ਅੰਧਵਿਸ਼ਵਾਸ ਦਾ ਸ਼ਿਕਾਰ ਹੋਕੇ ਇਹ ਕਾਰਾ ਕਰ ਦਿੱਤਾ। ਪਰ ਜੱਜ ਸਹਿਬਾਨ ਨੇ ਇਸ ਦਲੀਲ ਨੂੰ ਰੱਦ ਕਰਦੇ ਹੋਏ ਕਿਹਾ ਕਿ ਦੋਸ਼ੀ ਦਾ ਵਿਵਹਾਰ ਤਾਂ ਪੂਰੀ ਤਰ੍ਹਾਂ ਅਨਮਨੁੱਖੀ ਸੀ।



# ਸਾਡੀ ਨਵੀਂ ਮੁੰਡੀਹਰ : ਕਿਸ ਰਸਤੇ 'ਤੇ

ਵਿਜੈ ਬੰਬੇਲੀ

ਆਧੁਨਿਕਤਾ ਦੇ ਮੁਢਲੇ ਲੱਛਣਾਂ ਤੋਂ ਅੰਦਾਜ਼ਾ ਲਾਉਂਦਿਆਂ, ਜਰਮਨ ਫਿਲਾਸਫਰ ਨਿਤਸ਼ੇ ਨੇ ਢੇਰ ਸਮਾਂ ਪਹਿਲਾਂ ਹੀ ਫਿਕਰਮੰਦੀ ਜਾਹਿਰ ਕਰ ਦਿੱਤੀ ਸੀ ਕਿ 'ਆਧੁਨਿਕਤਾ ਜਿਸ ਕਿਸਮ ਦੇ ਗਿਣਤੀਆਂ ਮਿਣਤੀਆਂ ਵਾਲੇ ਮਨੁੱਖ ਨੂੰ ਪੈਦਾ ਕਰਨ ਜਾ ਰਹੀ ਹੈ, ਉਸਦੇ ਸਿੱਟੇ ਵਜੋਂ ਇਹ ਹਿਜੜਿਆਂ ਦੀ ਫੌਜ ਨੂੰ ਜਨਮ ਦੇਵੇਗੀ।' ਉਸਦੀ ਇਹ ਗੱਲ ਕਾਫੀ ਹੱਦ ਤੱਕ ਸਹੀ ਸਾਬਤ ਹੋ ਰਹੀ ਹੈ। ਮੋੜਵੇਂ ਰੂਪ 'ਚ ਇਸਦੀ ਵਿਆਖਿਆ ਇਵੇਂ ਕਰ ਸਕਦੇ ਹਾਂ ਕਿ ਮਨੁੱਖ ਦੇ ਕੁਦਰਤ ਨਾਲ ਜੁੜੇ ਰਹਿਣ ਅਤੇ ਕੁਦਰਤੀ ਵਿਕਾਸ ਦੀ ਗੱਲ ਕਰਦਿਆਂ ਅਸੀਂ ਇਸ ਨਤੀਜੇ ਤੇ ਪੁੱਜਦੇ ਹਾਂ ਕਿ ਮੁੰਡਿਆਂ ਵਿਚ ਜੇ ਕੁਦਰਤੀ ਰੂਪ ਵਿਚ ਮਰਦਾਵੀਂ ਚਾਲ ਢਾਲ ਵਾਲੇ ਅੰਸ਼ ਬਰਕਰਾਰ ਰਹਿੰਦੇ ਹਨ ਤਦ ਹੀ ਉਨ੍ਹਾਂ ਦੀ ਮਾਨਸਿਕਤਾ ਸਹੀ ਰਹਿੰਦੀ ਹੈ। ਉਦੋਂ ਹੀ ਉਨ੍ਹਾਂ ਪ੍ਰਤੀ ਔਰਤਾਂ ਦੀ ਵੀ ਕੁਦਰਤੀ ਖਿੱਚ ਬਰਕਰਾਰ ਰਹਿੰਦੀ ਹੈ। ਇਸੇ ਤਰ੍ਹਾਂ ਔਰਤਾਂ ਵਿਚ ਜੇ ਉਨ੍ਹਾਂ ਦਾ ਔਰਤਪਨ ਕਾਇਮ ਰਹਿੰਦਾ ਹੈ ਤਦ ਹੀ ਉਨ੍ਹਾਂ ਦੀ ਮਾਨਸਿਕਤਾ, ਸਮਾਜਿਕ ਅਤੇ ਸੱਭਿਆਚਾਰਕ ਜ਼ਿੰਦਗੀ ਸਾਵੀਂ ਹੁੰਦੀ ਹੈ।

ਸਾਡੀ ਜੁਆਨੀ ਦੇ ਬੂਹੇ ਕਈ ਅਲਾਮਤਾਂ ਨੇ ਇਕੱਠੀਆਂ ਹੀ ਆ ਦਸਤਕ ਦਿੱਤੀ ਹੈ। ਕਈ ਸਪੱਸ਼ਟ ਵਿਖਾਈ ਦਿੰਦੀਆਂ ਸਨ, ਕਈ ਹੋਰ ਹਨ ਜਿਹੜੀਆਂ ਵਿਖਾਈ ਨਹੀਂ ਦਿੰਦੀਆਂ। ਜਿਨ੍ਹਾਂ ਦੇ ਬਸ ਅਸਰ ਹੀ ਦਿਖਾਈ ਦਿੰਦੇ ਹਨ। ਸਾਡੀ ਪੇਂਡੂ ਜੁਆਨੀ ਮਾੜੀ ਆਰਥਿਕਤਾ ਅਤੇ ਨਸ਼ਿਆਂ ਵੱਲੋਂ ਨਿਗਲੀ ਜਾ ਰਹੀ ਹੈ। ਬਚਦੀ ਨੇ ਵਿਦੇਸ਼ਾਂ ਨੂੰ ਦੌੜ ਲਾ ਰੱਖੀ ਹੈ। ਸ਼ਖਸੀ ਵਿਕਾਸ ਦੇ ਬਾਕੀ ਸਾਰੇ ਪੱਖਾਂ ਨੂੰ ਛੱਡ ਛਡਾ ਕੇ ਕੇਵਲ ਬਾਹਰੀ ਦਿੱਖ ਸਵਾਰਨ 'ਤੇ ਹੀ ਜ਼ੋਰ ਦਿੱਤਾ ਜਾਂਦਾ ਹੈ ਅਤੇ ਇਹ ਬਾਹਰੀ ਦਿੱਖ ਵੀ ਬੜੀ ਹਾਸੋਹੀਣੀ ਬਣਾ ਲਈ ਜਾਂਦੀ ਹੈ। ਜਿਸ ਵਿਚੋਂ ਕਿਸੇ ਜ਼ਿੰਮੇਵਾਰ, ਚੇਤਨ, ਪ੍ਰਭਾਵਸ਼ਾਲੀ ਸ਼ਖਸੀਅਤ ਦਾ ਅਕਸ ਉਭਰਨ ਦੀ ਥਾਂ ਹਲਕੇ ਪੱਧਰ ਦੇ ਘਟੀਆ ਸੁਹਜ ਸੁਆਦਾਂ ਵਾਲੇ ਵਿਅਕਤੀ ਦੀ ਝਲਕ ਮਿਲਦੀ ਹੈ।

ਸਵਾਲਾਂ ਦਾ ਸਵਾਲ ਤਾਂ ਇਹ ਹੈ ਕਿ ਇਹ ਸਾਰਾ ਕੁਝ ਕਿਉਂ ਵਾਪਰ ਰਿਹਾ ਹੈ ? ਇਹ ਨਵੀਂ ਜੁਆਨੀ ਦੀ ਸਿਰਫ ਮਨ ਦੀ ਮੌਜ ਨਹੀਂ ਹੈ। ਇਹ ਕਿਸੇ ਡੂੰਘੀ ਬਿਮਾਰੀ ਦੇ ਚਿੰਨ੍ਹ ਹਨ। ਡਾ. ਸਵਰਾਜ ਅਮਰੀਕਾ ਦਾ ਕਹਿਣਾ ਹੈ ਕਿ 'ਅਸਲ ਵਿਚ ਤਾਂ ਇਹ ਆਧੁਨਿਕਤਾ ਦੇ ਨਾਂ ਹੇਠ ਪੱਛਮੀ ਸੱਭਿਆਚਾਰਕ ਹਮਲੇ ਨਾਲ ਸਾਡੀਆਂ ਸੱਭਿਆਚਾਰਕ ਕਦਰਾਂ ਕੀਮਤਾਂ ਦਾ ਨਿਰਾ ਘਾਣ ਹੈ। ਇਨ੍ਹਾਂ ਕਦਰਾਂ ਕੀਮਤਾਂ ਦੇ ਖੁਰਨ ਦਾ ਸਭ ਤੋਂ ਤਿੱਖਾ ਅਸਰ ਸਾਡੀ ਜੁਆਨੀ ਉਪਰ ਹੋ ਰਿਹਾ ਹੈ। ਇਸ ਸੱਭਿਆਚਾਰਕ ਹਮਲੇ ਨਾਲ ਸਾਡੀ ਜੁਆਨੀ ਨਾ ਸਿਰਫ ਸੱਭਿਆਚਾਰਕ ਤੌਰ ਤੇ ਜੜ੍ਹ ਹੀਣ ਹੋ ਰਹੀ ਹੈ ਸਗੋਂ ਉਨ੍ਹਾਂ ਨੂੰ ਕੋਈ ਮੁਤਬਾਦਲ ਕਦਰਾਂ ਕੀਮਤਾਂ ਵੀ ਨਹੀਂ ਮਿਲ ਰਹੀਆਂ।' ਪੱਛਮ ਦੀਆਂ ਖਰੀਆਂ ਰਿਵਾਇਤਾਂ ਅਪਨਾਅ ਲਵੋ, ਕੋਈ ਦੁੱਖ ਨਹੀਂ। ਫਿੱਟ ਬੈਠਦਾ ਪਹਿਰਾਵਾ ਵੀ ਕੋਈ ਨਹੀਂ ਟੋਕੇਗਾ। ਪਰ ਜਿਹੜੀਆਂ ਕਦਰਾਂ ਕੀਮਤਾਂ ਸਾਡੇ ਨੌਜੁਆਨਾਂ ਵਲੋਂ ਅਪਣਾਈਆਂ ਜਾ ਰਹੀਆਂ ਹਨ, ਉਹ ਕੋਈ ਤੰਦਰੁਸਤ ਕਿਸਮ ਦੀਆਂ ਸੱਭਿਆਚਾਰਕ ਕੀਮਤਾਂ ਨਹੀਂ ਸਗੋਂ ਖਪਤਵਾਦੀ ਬਜ਼ਾਰੂ ਕਦਰਾਂ ਕੀਮਤਾਂ ਹਨ।

ਸੰਸਾਰ ਸੁੰਗੜ ਰਿਹਾ ਹੈ, ਕੌਣ ਮੁਕਰਦਾ। ਪਰ ਸੰਸਾਰੀਕਰਣ ਸਿਰਫ ਬਹੁਕੌਮੀ ਕੰਪਨੀਆਂ ਦੇ ਸਰਮਾਏ ਦੀ ਹੋ ਰਹੀ ਹੈ। ਸੰਸਾਰ ਭਰ ਦੇ ਖਰੇ ਸੱਭਿਆਚਾਰਾਂ ਦੇ ਆਪਸੀ ਆਦਾਨ ਪ੍ਰਦਾਨ ਚੋਂ ਨੁਚੜਿਆ ਸੰਸਾਰ ਸੱਭਿਆਚਾਰ ਹਾਲੇ ਕਿਧਰੇ ਵਿਖਾਈ ਨਹੀਂ ਦੇ ਰਿਹਾ। ਇਹੋ ਜਿਹਾ ਸੱਭਿਆਚਾਰ ਤਦ ਹੀ ਪੈਦਾ ਹੋ ਸਕਦਾ ਹੈ ਜਦੋਂ ਸਾਰੀ ਦੁਨੀਆਂ ਦੇ ਮੁਲਕਾਂ ਦੇ ਸਭਿਆਚਾਰ ਸੁਤੰਤਰ ਰੂਪ ਵਿਚ ਆਪੋ ਆਪਣੀਆਂ ਕਦਰਾਂ ਕੀਮਤਾਂ ਦਾ ਅਦਾਨ ਪ੍ਰਦਾਨ ਕਰਨਗੇ। ਇਸ ਕਿਸਮ ਦਾ ਮਾਹੌਲ ਹਾਲੇ ਕਿਧਰੇ ਵੀ ਬਣਦਾ ਵਿਖਾਈ ਨਹੀਂ ਦੇ ਰਿਹਾ। ਜਿਸਦਾ ਸਿੱਟਾ ਇਹ ਨਿਕਲ ਰਿਹਾ ਹੈ ਕਿ ਸਾਡੀਆਂ ਰਿਵਾਇਤੀ ਸੱਭਿਆਚਾਰਕ ਕਦਰਾਂ ਕੀਮਤਾਂ ਦੀ ਥਾਂ ਮੰਡੀ ਵੱਲੋਂ ਪੈਦਾ ਕੀਤਾ ਖਪਤਵਾਦੀ ਸਭਿਆਚਾਰ ਲੈ ਰਿਹਾ ਹੈ। ਵੇਸ਼ ਭੂਸਾ ਵੀ ਸਭਿਆਚਾਰ ਦਾ ਠੋਸ ਅੰਗ ਹੁੰਦੀ ਹੈ। ਇਹ ਵੀ ਬੁਰੀ ਤਰ੍ਹਾਂ ਗੜਬੜਾ ਰਹੀ ਹੈ। ਕੱਪੜੇ ਲੱਤੇ ਵੀ ਬੜੇ ਅਜੀਬ ਜਿਹੇ ਅਤੇ ਅੱਧੇ ਅਧੂਰੇ ਜਿਹੇ ਪਹਿਨਣ ਲੱਗ ਪਈ ਹੈ ਸਾਡੀ ਨਵੀਂ ਪੀੜ੍ਹੀ।

ਸਾਡੀ ਜੁਆਨੀ ਸਰੀਰਕ ਸੁਆਦਾਂ ਦੇ ਜੰਗਲ ਵਿਚ ਉਲਝ ਰਹੀ ਹੈ। ਸੰਜਮ ਦੇ ਸਾਰੇ ਬੰਨ੍ਹ ਟੁੱਟ ਰਹੇ ਹਨ। ਇਖਲਾਕ, ਚੰਗੇ ਮਾੜੇ ਦੇ ਸਾਰੇ ਫਰਕ ਮਿਟ ਰਹੇ ਹਨ। ਮਨੁੱਖੀ ਕਰਮ ਤੋਂ ਜ਼ਮੀਰ ਦਾ ਕੁੰਡਾ ਪਾਸੇ ਹਟ ਰਿਹਾ ਹੈ। ਸਾਡੀ ਜੁਆਨੀ ਵਿਚ ਵਾਪਰ ਰਹੀਆਂ ਮਾਨਸਿਕ ਅਤੇ ਸਭਿਆਚਾਰਕ ਤਬਦੀਲੀਆਂ ਦੀ ਡੂੰਘਾਈ 'ਚ ਜਾਕੇ ਥਾਹ ਪਾਉਣ ਵਾਲੇ ਮਾਹਿਰ ਦੱਸਦੇ ਹਨ ਕਿ ਸਥਿਤੀ ਨੂੰ ਵਿਗਾੜਨ ਦੇ ਅਮਲ ਵਿਚ ਆਜ਼ਾਦੀ ਤੋਂ ਬਾਅਦ ਦੀ ਦੂਜੀ ਪੀੜ੍ਹੀ ਦਾ ਕਸੂਰ ਸਭ ਤੋਂ ਜਿਆਦਾ ਹੈ। ਇਸ ਪੀੜ੍ਹੀ ਨੇ ਹੀ ਆਪਣੀਆਂ ਤੰਦਰੁਸਤ ਕਦਰਾਂ ਕੀਮਤਾਂ ਵਲੋਂ ਮੁੱਖ ਮੋੜ ਕੇ ਹਰ ਮਾਡਲ ਲਈ ਪੱਛਮ ਵੱਲ ਝਾਕਣ ਹੀ ਇਕ ਆਦਤ ਪੈਦਾ ਕੀਤੀ, ਜਿਸਨੂੰ ਸਿਸਟਮ ਨੇ ਜਰਬਾਂ ਦੇ ਦਿੱਤੀਆਂ। ਠੀਕ ਹੈ ਕਿ ਮੁਲਕ ਦਾ ਰਾਜਨੀਤਿਕ ਪ੍ਰਬੰਧ ਜ਼ਿਆਦਾ ਪ੍ਰਭਾਵੀ ਅਸਰ ਪਾਉਂਦਾ ਹੈ ਪਰੰਤੂ ਵਿਅਕਤੀਗਤ ਜ਼ਿੰਮੇਵਾਰੀ 'ਤੇ ਵੀ ਤਾਂ ਉਂਗਲ ਉਠਨੋ ਨਹੀਂ ਨਾ ਰਹਿ ਸਕਦੀ। ਕਿਰਤ ਨੂੰ ਵਿਦਿਆ ਨਾਲੋਂ ਤੋੜ ਦਿੱਤਾ ਗਿਆ। ਸਾਡੀਆਂ ਬੱਚੀਆਂ ਜਿਨ੍ਹਾਂ ਨੂੰ ਮਾਵਾਂ ਤੜਕੇ ਉਠਨ ਦੀ ਅਤੇ ਸੁਵੱਖਤੇ ਸੌਣ ਦੀ ਆਦਤ ਪਾਇਆ ਕਰਦੀਆਂ ਸਨ ਹੁਣ ਨੰਗੀ ਅੱਖ ਨਾਲ ਟਿਮਟਮਾਉਂਦੇ ਤਾਰੇ ਗਿਣਦੀਆਂ ਨਹੀਂ ਸੌਂਦੀਆਂ ਸਗੋਂ ਅੱਧੀ ਅੱਧੀ ਰਾਤ ਟੱਪੀ ਤੋਂ ਉਦੋਂ ਸੌਂਦੀਆਂ ਹਨ ਜਦ ਟੈਲੀਵਿਜ਼ਨ ਦੀ ਤੜਕ ਭੜਕ ਵੇਂਹਦਿਆਂ ਅੱਖਾਂ ਸਿੱਥਲ ਪੈ ਜਾਣ। ਮੀਡੀਆ ਸਾਡੇ ਬੱਚਿਆਂ ਵਿੱਚ 'ਚਮਕਦੀਆਂ ਚੀਜਾਂ' ਦੀ ਇਕ ਅਸੀਮ ਤੜਪ ਪੈਦਾ ਕਰ ਰਿਹਾ ਹੈ, ਨਾ ਪੂਰੇ ਹੋ ਸਕਣ ਵਾਲੇ ਸੁਪਨੇ ਵਿਖਾ ਰਿਹਾ ਹੈ ਜਾਂ ਬੱਸ ਫੈਸ਼ਨ ਦੇ ਨਾਂ ਉਤੇ ਕੁੜੀਆਂ ਦੇ ਜਿਸਮ ਤੋਂ ਕੱਪੜੇ ਉਤਾਰ

ਰਿਹਾ ਹੈ। ਇੰਜ ਪਟੜੀਓਂ ਲੱਥਾ ਬੰਦਾ ਔਰਤ ਦਾ ਸਿਰ ਪਲੋਸਣ ਜਾਂ ਉਸਦੇ ਚਰਨ ਛੂਹਣ ਲਈ ਨਹੀਂ ਬਲਕਿ ਕਲਾਵੇ ਵਿਚ ਲੈਣ ਲਈ ਹਾਕਲ ਬਾਕਲ ਜਾਂਦਾ ਹੈ।

ਜੁਆਨੀ ਨੂੰ ਕੁਰਾਹੇ ਪਾਉਣ ਦੇ ਬਥੇਰੇ ਕਾਰਨ ਹਨ। ਮੁੱਖ ਕਾਰਨ ਦਾ ਮੌਜੂਦਾ ਨਿਜ਼ਾਮ ਹੈ। ਇਸ ਪ੍ਰਬੰਧਕੀ ਢਾਂਚੇ ਦੇ ਕਲਾਵੇ ਵਿਚ ਕਈ ਕੁਝ ਆ ਜਾਂਦਾ ਹੈ ਜੋ ਸਾਨੂੰ ਇਤਿਹਾਸਕ ਤੌਰ 'ਤੇ ਵੀ ਪਛਾੜੇਗਾ। ਜਿਹੜੀਆਂ ਕੌਮਾਂ/ਲੋਕ/ ਮਨੁੱਖ ਇਤਿਹਾਸ ਦੇ ਵੇਗ ਵਿਚ ਪਛੜ ਗਏ ਹੋਣ ਉਹ ਕਦੇ ਵੀ ਆਪਣੇ ਜਿਸਮਾਨੀ ਸੁਆਦਾਂ (Sensuousness)ਵਿੱਚ ਡੁਬਕੇ ਉੱਪਰ ਨਹੀਂ ਉਠ ਸਕਦੇ। ਖਾਸ ਕਰਕੇ ਆਪਣੀ ਜੁਆਨੀ ਦਾ ਤਾਂ ਇਸ ਪਾਸੇ ਵੱਲ ਉਲਝਾਅ ਕਤਈ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਬੱਚੇ ਕੋਰੀ ਸਲੇਟ ਹੁੰਦੇ ਹਨ। ਇਸ ਉਤੇ ਜੋ ਉਕਰ ਦਿਓਗੇ, ਉਹੀ ਉਘੜੇਗਾ। ਸਾਡਾ ਵਿਦਿਅਕ ਪ੍ਰਬੰਧ ਬਹੁਤ ਸਾਰੇ ਨੁਕਸਾਂ ਨਾਲ ਭਰਿਆ ਪਿਆ ਹੈ। ਵਿਹਲੜਾਂ ਦੀ ਫੌਜ ਪੈਦਾ ਕਰ ਰਿਹਾ ਹੈ। ਵਿਹਲੜਾਂ ਦੇ ਇਹ ਵੱਗ ਜਦ ਆਪਣਾ ਮਨ ਵਰਚਾਉਣ ਲਈ ਝੂਠੇ-ਮੂਠੇ ਸਟੰਟਾਂ ਦਾ ਸਹਾਰਾ ਲੈਣ ਲੱਗ ਪੈਣ ਤਾਂ ਮੁਲਕ ਨਹੀਂ ਬਚ ਸਕਦੇ। ਸਾਡੀ ਵਿਦਿਆ ਬੱਚੇ ਨੂੰ ਆਪਣੀਆਂ ਸੰਭਾਵਨਾਵਾਂ ਪ੍ਰਤੀ ਜਾਗਰੂਕ ਕਰਨ ਦੀ ਥਾਂ ਨੰਬਰਾਂ ਦੀ ਦੌੜ ਵਿਚ ਪਾਕੇ ਅਖੌਤੀ ਪੇਸ਼ਾਵਰ (So-called Professional) ਬਣਾ ਰਹੀ ਹੈ। ਸਰਮਾਏਦਾਰੀ ਨੂੰ ਆਪਣਾ ਕੰਮ ਕਾਰ ਚਲਾਉਣ ਅਤੇ ਧਨ ਬਚਾਉਣ ਲਈ ਅਜਿਹੇ ਪ੍ਰੋਫੈਸ਼ਨਲਜ਼ ਦੀ ਲੋੜ ਤਾਂ ਹੈ ਪਰ ਸਾਰਿਆਂ ਨੂੰ ਇਹ ਸਮੇਟ ਨਹੀਂ ਸਕਦੀ। ਸਾਡੇ ਮੁੰਡੇ ਨੇ ਕਿ ਜਿਧਰ ਨੂੰ ਹੁੰਦੇ ਹਨ ਧਾਅ ਕੇ ਪੈਂਦੇ ਹਨ। ਜੇ ਕੰਪਿਊਟਰ ਪ੍ਰੋਫੈਸ਼ਨਲ ਬਣਨ ਲਗਦੇ ਹਨ ਤਾਂ ਸਾਰੇ ਉਸੇ ਰਾਹ 'ਤੇ ਤੁਰ ਪੈਂਦੇ ਹਨ। ਜੇ ਆਫਿਸ ਮੈਨੇਜਮੈਂਟ ਦਾ ਭੂਤ ਸਵਾਰ ਹੋਇਆ ਤਾਂ ਇੱਜੜ ਵਾਂਗ ਉਧਰ ਨੂੰ ਚੱਲ ਪਏ। ਕਿਸੇ ਇਕ ਖੇਤਰ ਵਿਚ ਬਹੁਤਾਤ ਬੇਰੁਜ਼ਗਾਰੀ ਅਤੇ ਵੇਹਲ ਨੂੰ ਜਨਮ ਦਿੰਦੀ ਹੈ। ਬੇਰੁਜ਼ਗਾਰੀ ਦੀ ਤੜਪ ਦਾ ਸਮਾਧਾਨ ਗੋਲੀਆਂ ਦੇ ਪੱਤਿਆਂ ਵਿਚੋਂ ਲੱਭਿਆ ਜਾਂਦਾ ਹੈ ਅਤੇ ਵੇਹਲ ਨੂੰ ਜਾਂ ਟੈਲੀਵਿਜ਼ਨ ਭਰਦਾ ਹੈ ਜਾਂ ਸੇਧ-ਵਿਹੂਣੇ ਹਿਜੜੇ ਜਿਹੇ ਹੀਰੋਆਂ ਦੀਆਂ ਫਿਲਮਾਂ। ਇਨ੍ਹਾਂ ਨੂੰ ਵੇਖ ਵੇਖ ਸਾਡੇ ਮੁੰਡੇ ਵੀ ਉਹੋ ਜਿਹੀਆਂ ਹਰਕਤਾਂ ਕਰਦੇ ਹਨ। ਹੁਣ ਕੁੜੀਆਂ ਵੀ ਇਸੇ ਕਿਸਮ ਦੇ ਮੁੰਡੇ ਪਸੰਦ ਕਰਨ ਲਗਦੀਆਂ ਹਨ। ਵਿਚਾਰੀਆਂ ਕੂੰਜਾਂ ਦੀਆਂ ਡਾਰਾਂ ਨੂੰ ਕੀ ਪਤਾ ਕਿ ਮਾਪਿਆਂ ਦੇ ਗਲ ਗੂਠਾ ਦੇ ਕੇ ਪੈਟਰੋਲ ਫੂਕਦੇ ਫਿਰਦੇ ਇਨ੍ਹਾਂ 'ਸੂਟਡ-ਬੂਟਡ' ਛੋਕਰਿਆਂ ਦੀਆਂ ਸੱਖਣੀਆਂ ਜੇਬਾਂ ਅਤੇ ਸੱਖਣੇ ਦਿਮਾਗਾਂ ਨੇ ਉਹਨਾਂ ਦੇ ਸੁਪਨੇ ਨਹੀਂ ਸੰਜੋ ਸਕਣੇ। ਮੁਲਕ ਦੇ ਪ੍ਰਬੰਧਕਾਂ ਨੇ ਕਦੇ ਸੋਚ-ਵਿਚਾਰ ਹੀ ਨਹੀਂ ਕੀਤੀ ਕਿ ਉਹ ਜੁਆਨੀ ਨੂੰ ਕਿਧਰ ਧੱਕ ਰਹੇ ਹਨ। ਪ੍ਰਾਪਤ ਤਲਖ ਹਕੀਕਤਾਂ ਦੇ ਮੱਦੇ ਨਜ਼ਰ ਸੇਧ-ਵਿਹੂਣੇ ਇਨ੍ਹਾਂ ਮੁੰਡਿਆਂ ਦੀ ਚਾਲ-ਢਾਲ ਵਿਚਕਾਰਲੇ ਮੇਲ ਵਿਚ ਢਲਣੀ ਸ਼ੁਰੂ ਹੋ ਜਾਂਦੀ ਹੈ। ਇਹ ਨਸਲ ਕੋਲ ਕੋਈ ਵਾਅਦਾ ਨਹੀਂ, ਕੋਈ ਨਿਸ਼ਾਨਾ (Commitment) ਨਹੀਂ, ਕੋਈ ਕਦਰਾਂ-ਕੀਮਤਾਂ ਨਹੀਂ। ਸੋਚ ਵਿਚਾਰ ਤੋਂ ਮੁਕਤ। ਟੀ. ਵੀ. ਦੀ ਪੈਦਾ ਕੀਤੀ ਇਕ ਕਿਸਮ ਦੀ ਮਨਘੜਤ ਕਥਾ (Fiction) ਵਰਗੇ। ਕੁਦਰਤ ਤੋਂ ਦੂਰੀ। ਕਮਰਿਆਂ 'ਚ ਬੰਦ। ਚੀਜ਼ਾਂ ਨਾਲ, ਤੜਕ-ਭੜਕ ਨਾਲ, ਕਾਰਾਂ-ਮੋਟਰਸਾਈਕਲਾਂ ਨਾਲ, ਮਨੁੱਖੀ ਰਿਸ਼ਤਿਆਂ ਨਾਲੋਂ ਵੀ ਜ਼ਿਆਦਾ ਮੋਹ ਪਾਲਣ ਵਾਲੀ।

ਸਾਡੀ ਜਿਹੜੀ ਮਾਡਲ ਸਕੂਲਾਂ ਦੀ ਭਰਮਾਰ ਪੈਦਾ ਹੋ ਰਹੀ ਹੈ ਉਹ ਇਸੇ ਕਿਸਮ ਦੇ ਬੰਦੇ ਹੀ ਪੈਦਾ ਕਰ ਸਕਦੀ ਹੈ। ਇਹ ਮਾਡਲ ਸਕੂਲ ਬੱਚੇ ਨੂੰ ਇਕ ਗੁਲਾਮ ਜਾਨਵਰ ਬਣਾਉਣ ਦਾ ਮੁਢਲਾ ਸੋਮਾ ਹਨ। ਜਿਸ ਤਰ੍ਹਾਂ ਇਥੇ ਭੋਰਾ-ਭਰ ਬੱਚੇ ਤੋਂ ਉਸਦਾ ਬਚਪਨ ਖੋਹਕੇ, ਸੂਟ-ਜੁਰਾਬਾਂ ਚਾੜ੍ਹਕੇ, ਟਾਈ ਵਿੱਚ ਨਰੜ ਕੇ 'ਅਨੁਸ਼ਾਸ਼ਨ' ਸਿਖਾਇਆ ਜਾਂਦਾ ਹੈ, ਇਹ ਬੜਾ ਹੀ ਜ਼ਾਲਮਾਨਾ ਹੁੰਦਾ ਹੈ। ਕਰੂਰ। ਇਹ ਨਾ ਸਿਰਫ ਬੱਚੇ ਦਾ ਬਚਪਨ ਖਾ ਜਾਂਦੇ ਹਨ ਸਗੋਂ ਅਜ਼ਾਦੀ ਦਾ ਮਤਲਬ ਹੀ ਭੁਲਾ ਦਿੰਦੇ ਹਨ। ਅਜਿਹੇ 'ਸਕੂਲ' ਨਾ-ਸਿਰਫ ਥਾਣਿਆਂ ਅਤੇ ਜੇਲ੍ਹਾਂ ਦਾ ਹੀ ਮੁਢਲਾ ਰੂਪ ਬਣ ਗਏ ਹਨ ਸਗੋਂ ਉਨ੍ਹਾਂ ਤੋਂ ਵੀ ਜ਼ਿਆਦਾ ਖਤਰਨਾਕ ਕੰਮ ਕਰ ਰਹੇ ਹਨ ਇਹ। ਅਜਿਹੇ ਸਕੂਲ ਆਉਣ ਵਾਲੀ ਪੀੜ੍ਹੀ ਵਿਚ ਅਜ਼ਾਦ ਮਨੁੱਖੀ ਜ਼ਿੰਦਗੀ ਪ੍ਰਤੀ ਜਗਿਆਸਾ ਹੀ ਖਤਮ ਕਰ ਰਹੇ ਹਨ। ਇਨ੍ਹਾਂ ਸਕੂਲਾਂ ਵਿਚ ਪੜ੍ਹਦੇ ਬੱਚੇ ਨਾ ਕੁੱਝ ਚੰਗਾ ਖਾਂਦੇ-ਪੀਂਦੇ ਹਨ, ਨਾ ਖੇਡਦੇ ਹਨ ਤੇ ਨਾ ਹੀ ਸਹਿਜ-ਭਾਵੀ ਸਿਖਦੇ ਹਨ। ਬੱਸ ਇਨ੍ਹਾਂ ਵੱਲੋਂ ਕਰਵਾਈ ਤੋਤਾ-ਰਟਣ ਜ਼ਰੂਰ ਕਰਦੇ ਹਨ। ਨਿਰੇ ਤੋਤੇ। ਇਹ ਤੋਤੇ ਕੁਰਖਤ ਰੁਜ਼ਗਾਰੀ ਹਕੀਕਤਾਂ ਦੇ ਫਿੱਟ ਨਹੀਂ ਬੈਠਦੇ। ਵੱਖਰੀ ਕਿਸਮ ਦੇ ਸੁਹਜ ਪਾਲਦੇ ਹਨ। ਅਜਿਹੇ ਕਲਚਰ ਵਿੱਚ ਢਲ ਰਹੇ ਇਹ ਬੱਚੇ ਕੀ ਮਾਪਿਆਂ ਦੀ ਡੰਗੋਰੀ ਬਣਨਗੇ ਵੀ? ਫਿਕਰਮੰਦੀ ਦਾ ਸਵਾਲ ਹੈ। ਵੱਡਾ ਚਿੰਤਾ ਦਾ ਸਵਾਲ ਤਾਂ ਇਹ ਵੀ ਹੈ ਕਿ ਸਾਡੇ ਸਰਕਾਰੀ ਸਕੂਲਾਂ ਦੇ ਅਧਿਆਪਕ ਵੀ ਬੱਚਿਆਂ ਦੀ ਉਂਗਲ ਨਹੀਂ ਫੜ ਰਹੇ, ਬਸ ਉਨ੍ਹਾਂ ਨੂੰ ਹਿੱਕ ਰਹੇ ਹਨ।

ਸਮਾਜ ਦੇ ਆਪਣੇ ਇਸ਼ਟ, ਆਦਰਸ਼ (Role Model) ਹੁੰਦੇ ਹਨ। ਜਿਨ੍ਹਾਂ ਦੇ ਪਿੱਛੇ ਤੁਰਦਿਆਂ, ਆਮ ਲੋਕਾਂ ਨੇ ਆਦਰਸ਼ਕ ਕਦਰਾਂ-ਕੀਮਤਾਂ ਦੀ ਜਾਚ ਸਿੱਖਣੀ ਹੁੰਦੀ ਹੈ। ਪਰ ਪਿਛਲੇ ਕੁਝ ਕੁ ਸਾਲਾਂ ਵਿਚ ਸਾਡੇ ਨਾ ਇਥੇ ਸਿਆਸਤ ਵਿਚ ਕੋਈ ਰੋਲ ਮਾਡਲ ਰਹੇ ਹਨ, ਨਾ ਹੀ ਸਮਾਜਿਕ ਸਰਗਰਮੀ ਵਿਚ। ਸਾਡੀ ਸਿਆਸਤ ਸਭ ਤੋਂ ਜ਼ਿਆਦਾ ਪਲੀਤ ਧੰਦਾ ਬਣ ਚੁੱਕੀ ਹੈ। ਸਾਡੇ 'ਅਧਿਆਤਮਵਾਦੀਆਂ' ਨੂੰ ਵੀ ਸਿਰਫ ਤਿੰਨ ਕੰਮ ਹੀ ਆਉਂਦੇ ਹਨ - ਧਨ ਕੁਬੇਰ ਬਣਨਾ, ਸਿਆਸਤਦਾਨਾਂ ਦੀ ਗੁਲਾਮੀ ਅਤੇ 'ਸਿਆਸਤ' ਦੀ ਸੇਵਾ ਵਿੱਚ ਲੋਕਾਂ 'ਚ ਵੰਡੀਆਂ ਪਾਉਣਾ। ਕੁਝ ਕੁਝ ਢਾਰਸ ਬਨ੍ਹਾਉਂਦੇ ਸਮਾਜ ਸੇਵੀ ਆਗੂ ਭਾਵੇਂ ਟਾਵੇਂ ਟਾਵੇਂ ਹਾਲੇ ਵੀ ਮੌਜੂਦ ਹਨ ਪਰ ਇਹ ਲੋਕ ਵੀ ਜਦੋਂ ਸਥਾਪਤੀ ਵਲ ਵਧਦੇ ਹਨ ਤਾਂ ਇਨ੍ਹਾਂ ਵਿਚੋਂ ਵੀ ਬਹੁਤੇ, ਧੰਦੇਬਾਜ਼ ਸਿਆਸਤਦਾਨਾਂ ਦੀ ਪੂਛ ਬਣ ਜਾਂਦੇ ਹਨ। ਅਜਿਹੇ 'ਸਿਆਸਤਦਾਨਾਂ' 'ਸਮਾਜਸੇਵੀਆਂ' ਅਤੇ ਅਧਿਆਤਮਵਾਦੀਆਂ ਕਾਰਨ ਹੀ ਮੁਲਕ ਵਿੱਚ ਬਹੁਤੀਆਂ ਮੁਸ਼ਕਿਲਾਂ ਪੈਦਾ ਹੋ ਰਹੀਆਂ ਹਨ। ਸਿਆਸਤਦਾਨ ਜ਼ਿੰਦਗੀ ਨੂੰ ਸਭ ਤੋਂ ਵੱਧ ਪ੍ਰਭਾਵਿਤ ਕਰਿਆ ਕਰਦੇ ਹਨ। ਹੁਣ ਵਾਲੇ ਸਿਆਸਤਦਾਨ ਦੇਸ਼ ਹਿਤ ਨੂੰ ਤੱਜਕੇ ਮੁਲਕ ਨੂੰ ਸਾਮਰਾਜੀਆਂ ਨੂੰ ਲੁਟਵਾਉਣ ਜਾਂ ਖੁਦ ਲੁੱਟਣ ਦੀ ਡਗਰ ਉਤੇ ਤੁਰੇ ਹੋਏ ਹਨ। ਇਸ ਸਥਿਤੀ ਵਿਚ ਸਾਡੇ ਜੁਆਨਾਂ ਨੇ 'ਗਾਇਕਾਂ',

ਬਾਕੀ ਸਫਾ 28 'ਤੇ





# ਧਰਮਾਂ 'ਚ ਪਏ ਸਹੀ ਵਿਚਾਰਾਂ ਬਾਰੇ

ਹੇਮ ਰਾਜ ਸਟੈਨੋ

ਗੱਲ ਸ਼ੁਰੂ ਕਰਨ ਤੋਂ ਪਹਿਲਾਂ ਇੱਥੇ ਇਹ ਦੱਸ ਦੇਣਾ ਬਹੁਤ ਹੀ ਢੁੱਕਵਾਂ ਰਹੇਗਾ ਕਿ ਇਹ ਲੇਖ ਦਾ ਮਕਸਦ ਧਰਮ ਵੱਲੋਂ ਨਿਭਾਏ ਗਏ ਜਾਂ ਨਿਭਾਏ ਜਾ ਰਹੇ ਪਿਛਾਖੜੀ ਰੋਲ ਦੀ ਚਰਚਾ ਕਰਨਾ ਨਹੀਂ ਹੈ। ਨਾ ਹੀ ਇਸ ਲੇਖ ਵਿਚਲਾ ਮਕਸਦ ਕਿਸੇ ਖਾਸ ਧਰਮ ਨੂੰ ਵਡਿਆਉਣਾ, ਉਚਿਆਉਣਾ ਤੇ ਕਿਸੇ ਖਾਸ ਧਰਮ ਨੂੰ ਨੀਵਾਂ ਦਿਖਾਉਣਾ ਹੈ। ਨਾ ਹੀ ਇਹ ਲੇਖ ਸਮੁੱਚੇ ਅਧਿਆਤਮਵਾਦੀ ਫਲਸਫੇ ਨਾਲ ਨਜਿੱਠਣ ਲਈ ਹੈ। ਇਹ ਤਾਂ ਸਿਰਫ ਅਤੇ ਸਿਰਫ ਪਿਛਲੇ ਧਾਰਮਿਕ ਆਗੂਆਂ ਵੱਲੋਂ ਪ੍ਰਗਟਾਈਆਂ ਕੁੱਝ ਸਚਾਈਆਂ ਬਾਰੇ ਚਲਦੇ ਇੱਕ-ਪਾਸੜ ਵਿਚਾਰਾਂ ਨੂੰ ਸਾਫ ਕਰਨ ਲਈ ਹੈ ਕਿ ਸਾਨੂੰ ਉਨ੍ਹਾਂ ਸਚਾਈਆਂ ਨੂੰ ਇਤਿਹਾਸਕ ਪਦਾਰਥਵਾਦੀ ਨਜ਼ਰੀਏ ਤੋਂ ਕਿਵੇਂ ਦੇਖਣਾ ਚਾਹੀਦਾ ਹੈ।

ਆਓ ਆਪਾਂ ਆਪਣੀ ਗੱਲ ਦਾ ਤੋਰਾ ਤੋਰਨ ਲਈ ਪਹਿਲਾਂ ਧਰਮਾਂ ਅੰਦਰ ਪਾਈਆਂ ਜਾਂਦੀਆਂ ਕੁੱਝ ਸਚਾਈਆਂ ਨੂੰ ਲਈਏ। ਇੱਥੇ ਆਪਾਂ ਸਿੱਖ ਧਰਮ ਅੰਦਰਲੀਆਂ ਇਹੋ-ਜਿਹੀਆਂ ਕੁੱਝ ਸਚਾਈਆਂ ਦੀ ਮਿਸਾਲ ਲੈਂਦੇ ਹਾਂ।

ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ "ਰਾਜੇ ਸ਼ੀਂਹ ਮੁਕੱਦਮ ਕੁੱਤੇ" ਅਤੇ ਦੂਸਰਾ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ ਕਿ "ਚੂੰ ਕਾਰ ਅਜ਼ ਹਮਾਹ ਹੀਲਤੇ ਦਰ ਗੁਜ਼ਸਤ, ਹਲਾਲ ਅਸਤ ਬੁਰਦਨ ਬ ਸਮਸ਼ੀਰ ਬਦਸਤ" ਮੋਟੇ ਤੌਰ 'ਤੇ ਭਾਵ ਇਹ ਕਿ ਜਦੋਂ ਹੀਲੇ ਹੁੱਜਤ ਦੇ ਢੇਰੀ ਢਹਿ ਹੁੰਦੇ, ਉਦੋਂ ਖੰਡਾ ਖੜਕਾਉਣ ਦਾ ਟਾਈਮ ਆਉਂਦੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਹ ਵਿਚਾਰ ਕਿੱਥੋਂ ਪੈਦਾ ਹੋਏ? ਵਿਚਾਰ ਪੈਦਾ ਹੋਣ ਦੀਆਂ ਹਾਲਤਾਂ ਨੂੰ ਧਿਆਨ ਵਿਚ ਲਿਆਓ। ਗੁਰੂ ਨਾਨਕ ਦੇਵ ਜੀ ਦਾ ਉਪਰੋਕਤ ਵਿਚਾਰ ਉਸ ਵੇਲੇ ਦੇ ਰਾਜਿਆਂ ਤੇ ਉਨ੍ਹਾਂ ਦੇ ਦਰਬਾਰੀਆਂ ਵੱਲੋਂ ਆਮ ਜਨਤਾ ਨਾਲ ਕੀਤੀ ਜਾਂਦੀ ਬਦਸਲੂਕੀ ਅਤੇ ਅਨਿਆਂ ਨੂੰ ਦੇਖਕੇ ਪੈਦਾ ਹੋਇਆ। ਇਸ ਲਈ ਉਨ੍ਹਾਂ ਦਾ ਇਹ ਵਿਚਾਰ ਉਸ ਸਮੇਂ ਦੇ ਹਾਕਮਾਂ ਦਾ ਪੋਲ ਖੋਲ੍ਹਣ ਵਾਲਾ ਹੈ। ਇਸੇ ਤਰ੍ਹਾਂ ਹੀ ਗੁਰੂ ਗੋਬਿੰਦ ਸਿੰਘ ਵੇਲੇ ਔਰੰਗਜ਼ੇਬ ਆਮ ਮਿਹਨਤੀ ਲੋਕਾਂ 'ਤੇ ਜਬਰ ਢਾਹ ਰਿਹਾ ਸੀ ਤਾਂ ਇਸ ਦੇ ਵਿਰੁੱਧ ਲੜਾਈ ਕਰਨ ਦੀ ਲੋੜ ਵਿਚੋਂ ਉਨ੍ਹਾਂ ਨੇ ਉਪਰੋਕਤ ਗੁਰਬੰਦੀ ਸਾਹਮਣੇ ਲਿਆਂਦੀ।

ਜਦੋਂ ਵੀ ਆਪਾਂ ਉਪਰੋਕਤ ਦੋਨੋਂ ਵਿਚਾਰ ਦੇਖਦੇ ਹਾਂ ਤਾਂ ਇਹ ਉਸ ਵੇਲੇ ਦੇ ਸਮਾਜ ਦੀਆਂ ਠੋਸ ਹਾਲਤਾਂ ਦੇ ਕਿਸੇ ਨਾ ਕਿਸੇ ਪੱਖ ਨੂੰ ਸਹੀ ਰੂਪਮਾਨ ਕਰਦੇ ਹਨ ਅਤੇ ਇਨ੍ਹਾਂ ਨੂੰ ਤਬਦੀਲ ਕਰਨ ਲਈ ਜਦੋਜਹਿਦ ਕਰਨ ਦੀ ਲੋੜ ਵਿਚੋਂ ਪੈਦਾ ਹੋਏ ਵਿਚਾਰ ਹਨ। ਜੇਕਰ ਆਪਾਂ ਦੋਨਾਂ ਵਿਚਾਰਾਂ ਨੂੰ ਅੱਜ ਵੀ ਲਾਗੂ ਕਰਕੇ ਦੇਖੀਏ ਤਾਂ ਇਹ ਅੱਜ ਵੀ ਸਹੀ ਹਨ।

ਇਸ ਗੁੱਥੀ ਦੀ ਅੜਾਉਣੀ ਇਹ ਹੈ ਕਿ ਸਿੱਖ ਫਲਸਫਾ ਤਾਂ ਅਧਿਆਤਮਵਾਦੀ ਹੈ ਫਿਰ ਇਸ ਧਰਮ ਅੰਦਰ ਇਹ ਸਹੀ (ਪਦਾਰਥਵਾਦੀ ਵਿਰੋਧ-ਵਿਕਾਸੀ) ਵਿਚਾਰ ਕਿੱਥੋਂ ਪੈਦਾ ਹੋਏ? ਜਾਂ ਫਿਰ ਇਹ ਕਿ ਜਦੋਂ ਧਰਮ ਇੱਕ ਪਿਛਾਖੜੀ ਵਿਚਾਰਧਾਰਾ ਹੈ ਤਾਂ ਫਿਰ ਇਨ੍ਹਾਂ ਧਾਰਮਿਕ ਲਹਿਰਾਂ ਨੇ ਅੱਗੇ ਵਧੂ ਰੋਲ ਕਿਵੇਂ ਨਿਭਾਇਆ ਕਿਉਂਕਿ ਪਿਛਾਖੜੀ ਵਿਚਾਰਧਾਰਾ ਤਾਂ ਅੱਗੇ ਵਧੂ ਰੋਲ ਨਹੀਂ ਨਿਭਾ ਸਕਦੀ?

ਇਹ ਗੁੱਥੀ ਦੀ ਇਹ ਅੜਾਉਣੀ ਬਹੁਤ ਪਿਚਕੀ ਹੋਈ ਹੈ। ਇਸ ਨੂੰ ਸਿੱਧਾ-ਸਾਦਾ ਤਰਕ ਵਰਤਕੇ ਨਹੀਂ ਸੁਲਝਾਇਆ ਜਾ ਸਕਦਾ। ਮਿਸਾਲ ਵਜੋਂ ਕੋਈ ਇਹੋ ਜਿਹਾ ਤਰਕ ਦੇਵੇ ਕਿ ਕਿਉਂਕਿ ਕਿਸੇ ਵੀ ਮਨੁੱਖ ਦਾ ਬਾਪ ਇਕ ਆਦਮੀ ਹੁੰਦਾ ਹੈ ਤੇ ਕਿਉਂਕਿ ਉਹ ਵੀਂ ਇੱਕ ਆਦਮੀ ਹੈ, ਇਸ ਲਈ ਉਹ ਹਰ ਮਨੁੱਖ ਦਾ ਬਾਪ ਹੋਇਆ, ਤਾਂ ਇਸ ਕਿਸਮ ਦੇ ਤਰਕ ਵਰਤਕੇ ਇਸ ਗੁੱਥੀ ਨੂੰ ਨਹੀਂ ਸੁਲਝਾਇਆ ਜਾ ਸਕਦਾ। ਇਸ ਗੁੱਥੀ ਨੂੰ ਸੁਲਝਾਉਣ ਲਈ ਆਪਾਂ ਨੂੰ ਇਤਿਹਾਸ ਦਾ ਸਹਾਰਾ ਲੈਣਾ ਪਵੇਗਾ। ਇਤਿਹਾਸ ਕੀ ਦਸਦਾ ਹੈ? ਆਪਾਂ ਭਾਵੇਂ ਆਪਣੇ ਦੇਸ਼ ਹਿੰਦੁਸਤਾਨ ਦਾ ਤੇ ਭਾਵੇਂ ਦੁਨੀਆਂ ਦੇ ਚੜ੍ਹਦੇ-ਲਹਿੰਦੇ 'ਤੇ ਕਿਸੇ ਵੀ ਹੋਰ ਖਿੱਤੇ ਦਾ ਇਤਿਹਾਸ ਦੇਖ ਲਈਏ ਤਾਂ ਆਪਾਂ ਦੇਖਾਂਗੇ ਕਿ ਮਨੁੱਖਤਾ ਦਾ ਮੁਢਲੇ ਸਮਿਆਂ ਤੋਂ ਲੈ ਕੇ ਹੁਣ ਤੱਕ ਦਾ ਮੁੱਖ ਤੌਰ 'ਤੇ ਸਾਰਾ ਇਤਿਹਾਸ ਓਪਰੀ ਨਜ਼ਰੇ ਧਾਰਮਿਕ ਲਹਿਰਾਂ ਦਾ ਇਤਿਹਾਸ ਜਾਪਣ ਦੇ ਬਾਵਜੂਦ ਅਸਲ ਵਿੱਚ ਜਮਾਤੀ ਘੋਲਾਂ ਦਾ ਇਤਹਾਸ ਹੈ।

ਇਹਨਾਂ ਧਾਰਮਿਕ ਲਗਦੀਆਂ ਲਹਿਰਾਂ ਵਿਚੋਂ ਇੱਕ ਦੋ ਮਿਸਾਲਾਂ ਲਈਏ। ਪਹਿਲੀ ਮਿਸਾਲ ਆਪਾਂ ਔਰੰਗਜ਼ੇਬ ਖਿਲਾਫ ਗੁਰੂ ਗੋਬਿੰਦ ਸਿੰਘ ਵੱਲੋਂ ਲੜੀ ਲੜਾਈ ਦੀ ਹੀ ਲੈ ਲਈਏ। ਕੀ ਇਹ ਧਾਰਮਿਕ ਜੰਗ ਸੀ? ਨਹੀਂ, ਬਲਕਿ ਮੁੱਖ ਤੌਰ 'ਤੇ ਇੱਕ ਜਮਾਤੀ (ਸਿਆਸੀ) ਜੰਗ ਸੀ। ਭਲਾਂ ਕਿਵੇਂ? ਗੁਰੂ ਗੋਬਿੰਦ ਸਿੰਘ ਦਾ "ਚਿੜੀਓਂ ਸੇ ਮੈਂ ਬਾਜ਼ ਤੜਾਉਂ, ਤਬੀ ਗੁਰੂ ਗੋਬਿੰਦ ਨਾਮ ਕਹਾਊਂ" ਦਾ ਕਥਨ ਕੀ ਦਰਸਾਉਂਦਾ ਹੈ? ਕੀ ਇਸਦਾ ਸ਼ਬਦੀ ਅਰਥ ਕੱਢਕੇ ਇਹ ਸਿੱਟਾ ਕੱਢਿਆ ਜਾਵੇ ਕਿ ਗੁਰੂ ਗੋਬਿੰਦ ਸਿੰਘ ਚਿੜੀਆਂ ਅਤੇ ਬਾਜ਼ਾਂ ਦੀ (ਜਨੌਰਾਂ) ਦੀ ਲੜਾਈ ਕਰਾਉਣ ਦੀ ਗੱਲ ਕਰ ਰਹੇ ਸਨ। ਇਉਂ ਸੋਚਣਾ ਕਿਸੇ ਵੀ ਅਕਲਮੰਦ ਇਨਸਾਨ ਲਈ ਠੀਕ ਨਹੀਂ ਹੋਵੇਗਾ। ਦਰਅਸਲ ਇੱਥੇ ਉਹ "ਚਿੜੀਆਂ" ਨੂੰ ਲੁੱਟੇ ਜਾਣ ਵਾਲੇ, ਦੱਬੇ-ਕੁਚਲੇ ਅਤੇ ਖੁਆਰ ਹੋਏ ਵੇ ਲੋਕਾਂ ਅਤੇ "ਬਾਜ਼" ਨੂੰ ਲੁਟੇਰਿਆਂ ਤੇ ਸਮੇਂ ਦੇ ਜਾਬਰਾਂ ਦੇ ਇੱਕ ਪ੍ਰਤੀਕ ਵਜੋਂ ਵਰਤ ਰਹੇ ਸਨ ਅਤੇ ਇਹਨਾਂ ਦਰਮਿਆਨ ਜੰਗ ਦਾ ਇਕ ਐਲਾਨ ਕਰ ਰਹੇ ਸਨ। ਉਨ੍ਹਾਂ ਦੀ ਹੀ ਇੱਕ ਹੋਰ ਮਿਸਾਲ ਉਨ੍ਹਾਂ ਦਾ ਇਹ ਕਹਿਣਾ, " ਕੋਈ ਕਹੂੰ ਕੋ ਰਾਜ ਨਾ ਦੇਹਿ, ਜੋ ਲੇਹਿ ਨਿੱਜ ਬਲ ਸੇ ਲੇਹਿ" ਤੋਂ ਕੀ ਸਾਬਤ ਹੁੰਦੈ? ਕੀ ਇਹ ਕਿਸੇ ਧਰਮ ਦੀ ਸਥਾਪਤੀ ਦਾ ਐਲਾਨ ਹੈ? ਨਹੀਂ। ਇਸ ਵਿਚੋਂ ਤਾਂ ਧਰਮ ਦੀ ਭੋਰਾ-ਭਰ ਵੀ ਭਾਹ ਨਹੀਂ ਆਉਂਦੀ ਬਲਕਿ ਇਹ ਤਾਂ ਸਿਆਸੀ ਤਾਕਤ ਖੋਹਣ ਦਾ ਇੱਕ ਗੁਰ ਦਰਸਾਉਂਦਾ ਹੈ। ਇਸੇ ਤਰ੍ਹਾਂ ਹੀ ਆਪਾਂ ਜੇਕਰ ਯੂਰਪ ਦੀ ਮਿਸਾਲ ਵੀ ਲਈਏ ਤਾਂ ਉਥੋਂ ਦੇ ਈਸਾਈ

ਧਰਮ ਦੇ ਕੈਥੋਲਿਕ ਚਰਚ ਖਿਲਾਫ ਉਸ ਵੇਲੇ ਈਸਾਈ ਧਰਮ ਵਿਚੋਂ ਹੀ ਪੈਦਾ ਹੋਈ ਇਸਦੀ ਇੱਕ ਸ਼ਾਖਾ- ਪ੍ਰੋਟੈਸਟੈਂਟਾਂ - ਵੱਲੋਂ ਲੜੀ ਲੜਾਈ ਮੁੱਖ ਤੌਰ 'ਤੇ ਧਾਰਮਿਕ ਨਾ ਹੋ ਕੇ ਸਿਆਸੀ ਜੰਗ ਸੀ। ਕੈਥੋਲਿਕ ਚਰਚ ਵਾਲੇ ਉਥੋਂ ਦੇ ਰਾਜਿਆਂ ਦਾ ਰਾਜ ਜਾਰੀ ਰੱਖਣ ਦੇ ਹੱਕ ਵਿਚ ਸੀ ਜਦੋਂ ਕਿ ਪ੍ਰੋਟੈਸਟੈਂਟ ਮੱਤ ਨੇ ਇਸ ਦਾ ਵਿਰੋਧ ਕੀਤਾ ਕਿਉਂਕਿ ਉਹ ਨਵੀਂ ਉੱਠੀ ਸਰਮਾਏਦਾਰੀ ਜਮਾਤ ਨੂੰ ਸਿਆਸੀ ਤੌਰ 'ਤੇ ਭਾਰੂ ਹੈਸੀਅਤ ਵਿਚ ਸਥਾਪਤ ਕਰਨਾ ਚਾਹੁੰਦਾ ਸੀ ਤੇ ਕੀਤਾ ਵੀ।

ਇਸ ਲਈ ਬੀਤੇ ਦੀਆਂ ਇਹੋ ਜਿਹੀਆਂ ਧਾਰਮਿਕ ਲਹਿਰਾਂ ਅਸਲ ਵਿਚ ਕਿਸੇ ਧਰਮੀ ਵਿਚਾਰਧਾਰਾ ਦੀ ਅਗਵਾਈ ਵਿਚ ਨਿਰੋਲ ਧਰਮ ਨੂੰ ਸਥਾਪਤ ਕਰਨ, ਵਧਾਉਣ ਲਈ ਚੱਲੀਆਂ ਜਾਂ ਚਲਾਈਆਂ ਗਈਆਂ ਲਹਿਰਾਂ ਨਹੀਂ ਸਨ। ਇਹ ਉਸ ਸਮੇਂ ਦੇ ਸਥਾਪਤ ਸਮਾਜੀ-ਸਿਆਸੀ ਢਾਂਚੇ ਦੇ ਵਿਰੋਧ ਵਾਲੀਆਂ ਲਹਿਰਾਂ ਸਨ। ਫਿਰ ਜਦੋਂ ਕੋਈ ਵੀ ਸਮਾਜੀ-ਸਿਆਸੀ ਹਾਲਤ ਵਿਚ ਸੁਧਾਰ ਕਰਨ ਜਾਂ ਇਸਨੂੰ ਬਦਲਣ ਦੀ ਗੱਲ ਕਰੇਗਾ ਤਾਂ ਉਸ ਲਈ ਇਹ ਲਾਜ਼ਮੀ ਸ਼ਰਤ ਬਣ ਜਾਂਦੀ ਹੈ ਕਿ ਉਹ ਸਮੇਂ ਦੀਆਂ ਠੋਸ ਹਾਲਤਾਂ ਦਾ ਮੁਲਅੰਕਣ ਕਰੇ ਤੇ ਉਨ੍ਹਾਂ ਵਿਰੁੱਧ ਬੋਲੇ, ਜਦੋਜਹਿਦ ਕਰੇ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਦਾ ਧਾਰਮਿਕ ਫਲਸਫਾ ਅਧਿਆਤਮਵਾਦੀ ਹੋਣ ਦੇ ਬਾਵਜੂਦ ਉਨ੍ਹਾਂ ਨੇ ਆਪਣੇ ਅਮਲ ਵਿਚੋਂ ਉਪਰੋਕਤ ਸਹੀ ਵਿਚਾਰ ਅਪਣਾਏ ਤੇ ਪੇਸ਼ ਕੀਤੇ। ਇਨ੍ਹਾਂ ਵਿਚਾਰਾਂ ਨੂੰ ਇਸ ਪ੍ਰਸੰਗ ਵਿਚ ਹੀ ਸਮਝਿਆ ਜਾਣਾ ਚਾਹੀਦਾ ਹੈ।

ਹੁਣ ਇਸ ਦੇ ਉਲਟ ਗੁਰੂ ਨਾਨਕ ਦੇਵ ਜੀ ਵੱਲੋਂ, "ਤੂੰ ਦਾਤਾ ਦਾਤਾਰ, ਤੇਰਾ ਦਿੱਤਾ ਖਾਵਣਾ..." ਅਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਵੀ ਲੜਾਈ ਲੜਨ ਲਈ ਕਿਸੇ ਦੈਵੀ ਸ਼ਕਤੀ ਵਲੋਂ ਵਰਦਾਨ ਦੀ ਮੰਗ ਕਰਦਿਆਂ "ਦੇਹਿ ਸ਼ਿਵਾ ਵਰ ਮੋਹਿ, ਸ਼ੁਭ ਕਰਮਨ ਸੇ ਕਬਹੂੰ ਨਾ ਟਰੂੰ...", ਦਾ ਸਲੋਕ ਵੀ ਸਿੱਖ ਧਰਮ ਅੰਦਰ ਸ਼ਾਮਲ ਹਨ। ਇਹਨਾਂ ਵਿਚਲੀ ਸਮਝ ਦੀ ਉਂਗਲ ਕਿਸੇ ਨੇ ਕਿਸੇ ਦੈਵੀ ਸ਼ਕਤੀ ਦੀ ਹੋਂਦ ਹੋਣ ਵੱਲ ਇਸ਼ਾਰਾ ਕਰਦੀ ਹੈ। ਪਰ ਆਪਾਂ ਦੇਖ ਸਕਦੇ ਹਾਂ ਕਿ ਅੱਜ ਤੱਕ ਦੇ ਸਮੇਂ ਤੱਕ ਕੋਈ ਵੀ, ਇੱਥੋਂ ਤੱਕ ਕਿ ਧਾਰਮਿਕ ਜਗਤ ਵੀ, ਕਿਸੇ ਕਿਸਮ ਦੀ ਦੈਵੀ ਸ਼ਕਤੀ ਦੀ ਹੋਂਦ ਹੋਣ ਦਾ ਸਬੂਤ ਪ੍ਰਦਾਨ ਨਹੀਂ ਕਰ ਸਕਿਆ। ਨਾ ਹੀ ਇਸਦੀ ਹੋਂਦ ਨੂੰ ਕਿਸੇ ਤਰਕ ਦੇ ਆਧਾਰ 'ਤੇ ਹੀ ਸਿੱਧ ਕਰ ਸਕਿਆ ਹੈ। ਇਸ ਲਈ ਇਹਨਾਂ ਸ਼ਲੋਕਾਂ ਅੰਦਰ ਪ੍ਰਗਟ ਹੁੰਦੀਆਂ ਧਾਰਨਾਵਾਂ ਪਦਾਰਥਵਾਦੀ ਵਿਚਾਰਧਾਰਾ ਦੇ ਉਲਟ ਹਨ ਕਿਉਂਕਿ ਇਸ ਵਿਚਾਰਧਾਰਾ ਅੰਦਰ ਇਸ ਕਿਸਮ ਦੀ ਦੈਵੀ ਸ਼ਕਤੀ ਲਈ ਕੋਈ ਜਗ੍ਹਾ ਨਹੀਂ ਹੈ। ਇਸ ਲਈ ਇਨ੍ਹਾਂ ਧਾਰਨਾਵਾਂ ਨੂੰ ਪਦਾਰਥਵਾਦੀ ਨਜ਼ਰੀਏ ਤੋਂ ਠੀਕ ਨਹੀਂ ਠਹਿਰਾਇਆ ਜਾ ਸਕਦਾ।

ਸੋ ਇਹੋ ਜਿਹੀਆਂ ਲਹਿਰਾਂ ਅੰਦਰ ਪਦਾਰਥਵਾਦੀ ਵਿਰੋਧ-ਵਿਕਾਸੀ ਵਿਚਾਰਧਾਰਾ ਦੇ ਕੁੱਝ ਅੰਸ਼ ਮੌਜੂਦ ਸਨ ਭਾਵੇਂ ਸਮੁੱਚੇ ਤੌਰ 'ਤੇ ਇਨ੍ਹਾਂ ਦਾ ਫਲਸਫਾ ਅਧਿਆਤਮਵਾਦੀ ਸੀ। ਇਕ ਸ਼ਬਦ 'ਚ,ਉਹ ਅੰਸ਼ਕ ਤੌਰ 'ਤੇ ਪਦਾਰਥਵਾਦੀ ਸਨ ਤੇ ਅੰਸ਼ਕ ਤੌਰ 'ਤੇ ਅਧਿਆਤਮਵਾਦੀ। ਪਰ ਕਿਉਂਕਿ ਉਹ ਸਮੇਂ ਦੇ ਗਲਤ, ਅਨਿਆਂ-ਪੂਰਵਕ ਤੇ ਪਿਛਾਂਹ-ਖਿੱਚੂ ਸਮਾਜੀ-ਸਿਆਸੀ ਤਾਣੇ-ਬਾਣੇ ਖਿਲਾਫ ਹੱਕ, ਸੱਚ ਤੇ ਇਨਸਾਫ ਲਈ ਸੁਧਾਰ ਲਈ ਜਾਂ ਇਸਨੂੰ ਗੈਰ-ਹਿੰਸਕ ਜਾਂ ਹਿੰਸਕ ਤਰੀਕੇ ਨਾਲ ਮੁੱਢੋ-ਸੁੱਢੋਂ ਤਬਦੀਲ ਕਰਨ ਲਈ ਚੱਲੀਆਂ ਲਹਿਰਾਂ ਸਨ, ਇਸ ਲਈ ਉਸ ਵੇਲੇ ਦੇ ਸਮਾਜ ਅੰਦਰ ਇਨ੍ਹਾਂ ਦਾ ਰੋਲ ਹਾਂ-ਪੱਖੀ ਹੀ ਰਿਹਾ।

ਪਰ ਜਦੋਂ ਅਸੀਂ ਕਹਿੰਦੇ ਹਾਂ ਕਿ ਉਨ੍ਹਾਂ ਦਾ ਰੋਲ ਹਾਂ-ਪੱਖੀ ਸੀ ਤਾਂ ਇਸਦੇ ਨਾਲ ਆਪਣੇ ਆਪ ਹੀ ਇਹ ਗੱਲ ਜੁੜ ਜਾਂਦੀ ਹੈ ਕਿ ਉਨ੍ਹਾਂ ਨੇ ਪੂਰੀ-ਸੂਰੀ ਪਦਾਰਥਵਾਦੀ ਵਿਰੋਧ-ਵਿਕਾਸੀ ਵਿਚਾਰਧਾਰਾ ਕਿਉਂ ਨਾ ਅਪਣਈ? ਉਹ ਅਧਿਆਤਮਵਾਦੀ ਫਲਸਫੇ ਦੇ ਅਨੁਆਈ ਹੀ ਕਿਉਂ ਰਹੇ? ਇਹ ਸਵਾਲ ਇਸ ਕਰਕੇ ਹੈ ਕਿਉਂਕਿ ਜੇਕਰ ਉਹ ਉਸ ਵੇਲੇ ਇਹ ਵਿਚਾਰਧਾਰਾ ਅਪਣਾ ਸਕਦੇ ਸੀ ਤੇ ਨਹੀਂ ਅਪਣਾਈ ਤਾਂ ਫਿਰ ਉਨ੍ਹਾਂ ਦੀ ਨੀਤ (Intention) 'ਤੇ ਹੀ ਕੋਈ ਸ਼ੱਕ ਕਰ ਸਕਦਾ ਹੈ। ਸੋ ਇਹ ਨੁਕਤਾ ਬਹੁਤ ਅਹਿਮੀਅਤ ਵਾਲਾ ਹੈ।

ਆਪਾਂ ਆਪਣੀ ਸ਼ੁਰੂ ਕੀਤੀ ਇਸ ਲੇਖ ਲੜੀ ਦੀ ਪਹਿਲੀ ਕਿਸ਼ਤ ਅੰਦਰ ਇੱਕ ਨੁਕਤਾ ਇਹ ਵਿਚਾਰਿਆ ਸੀ ਕਿ *ਕੋਈ ਵੀ ਵਿਚਾਰ ਸਿਰਫ ਤੇ ਸਿਰਫ ਪਦਾਰਥਕ ਹਾਲਤਾਂ ਵਿਚੋਂ ਹੀ ਜਨਮ ਲੈ ਸਕਦਾ ਹੁੰਦਾ ਹੈ। ਕਿਸੇ ਵੀ ਵਿਚਾਰਧਾਰਾ ਦੇ ਪੈਦਾ ਹੋਣ ਲਈ ਪਹਿਲਾਂ ਉਸ ਲਈ ਪਦਾਰਥਕ ਆਧਾਰ ਦਾ ਤਿਆਰ ਹੋਣਾ ਇੱਕ ਬੁਨਿਆਦੀ ਸ਼ਰਤ ਹੈ।* ਇਸ ਲਈ ਆਪਾਂ ਹੁਣ ਇਹ ਦੇਖੀਏ ਕਿ ਕੀ ਉਦੋਂ ਇਹੋ ਜਿਹੀਆਂ ਹਾਲਤਾਂ ਤਿਆਰ ਹੋ ਗਈਆਂ ਸਨ ਕਿ ਪਦਾਰਥਵਾਦੀ ਵਿਚਾਰਧਾਰਾ ਜਨਮ ਲੈ ਸਕਦੀ ਸੀ, ਅਪਣਾਈ ਜਾ ਸਕਦੀ ਸੀ ਅਤੇ ਇਸੇ ਅਨੁਸਾਰ ਅਮਲ ਕੀਤਾ ਜਾ ਸਕਦਾ ਸੀ। ਜਵਾਬ ਨਾਂਹ ਵਿਚ ਹੈ। ਇਸਨੂੰ ਆਪਾਂ ਹੇਠਾਂ ਥੋੜਾ ਜਿਹਾ ਵਿਸਥਾਰ ਵਿਚ ਵਿਚਾਰਦੇ ਹਾਂ।

ਮਜ਼ਦੂਰ ਜਮਾਤ ਦੇ ਦਨੀਆਂ ਦੇ ਪਰਦੇ 'ਤੇ ਆਉਣ ਤੋਂ ਪਹਿਲਾਂ ਸਾਰੀਆਂ ਜਮਾਤਾਂ ਹੀ ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਲੜਦੀਆਂ ਸਨ। ਮਿਸਾਲ ਵਜੋਂ ਗੁਲਾਮਦਾਰੀ ਯੁੱਗ ਵਿਚ ਮਾਲਕ ਸ਼੍ਰੇਣੀ ਇਸ ਲਈ ਗੁਲਾਮਾਂ ਨੂੰ ਦਬਾਉਂਦੀ ਸੀ ਕਿ ਉਹਨ੍ਹਾਂ ਦੀ ਰਾਜ-ਸੱਤਾ ਕਾਇਮ ਰਹੇ, ਰਜਵਾੜਾਸ਼ਾਹੀ ਅੰਦਰ ਕਿਸਾਨਾਂ, ਦਸਤਕਾਰਾਂ ਤੇ ਹੋਰ ਮਿਹਨਤਕਸ਼ਾਂ ਨੂੰ ਇਸੇ ਲਈ ਦਬਾਇਆ ਜਾਂਦਾ ਸੀ ਕਿ ਰਾਜਿਆਂ ਦਾ ਰਾਜ ਕਾਇਮ ਰਹੇ, ਇਸੇ ਤਰ੍ਹਾਂ ਗੁਲਾਮ ਕੌਮਾਂ ਨੂੰ ਉਨ੍ਹਾਂ 'ਤੇ ਰਾਜ ਕਰਨ ਵਾਲੀਆਂ ਕੌਮਾਂ ਦੀਆਂ ਉੱਚੀਆਂ ਜਮਾਤਾਂ ਇਸੇ ਲਈ ਦਬਾਉਂਦੀਆਂ ਸਨ ਤਾਂ ਕਿ ਉਹ ਦੂਸਰੀਆਂ ਕੌਮਾਂ ਨੂੰ ਗੁਲਾਮ ਬਣਾਈ ਰੱਖ ਸਕਣ ਜਿਵੇਂ ਆਪਣੇ ਦੇਸ਼ ਹਿੰਦਸਤਾਨ ਨੂੰ ਇੰਗਲੈਂਡ ਦੀਆਂ ਉੱਚੀਆਂ ਜਮਾਤਾਂ ਦਬਾਉਂਦੀਆਂ ਸਨ। ਭਾਵ ਕਿ ਇਨ੍ਹਾਂ ਸਾਰਿਆਂ ਦਾ ਹੀ ਮਕਸਦ ਸਮਾਜ ਨੂੰ ਉਵੇਂ ਦਾ ਉਵੇਂ ਕਾਇਮ ਰਖਦਿਆਂ ਇਸ ਵਿਚ ਅੱਗੇ ਵੱਲ ਨੂੰ ਹੋਣ ਵਾਲੀ ਹਰ ਤਬਦੀਲੀ ਨੂੰ ਰੋਕਣਾ ਸੀ। ਇਸ ਵਿਚ ਇਨ੍ਹਾਂ ਦਾ ਆਪਣਾ ਜਮਾਤੀ ਹਿਤ ਸੀ। ਇਸ ਲਈ ਇਨ੍ਹਾਂ ਦਾ ਨਜ਼ਰੀਆ ਪੱਖਪਾਤੀ ਸੀ। ਪਰ ਪਦਾਰਥਵਾਦੀ ਵਿਰੋਧ-ਵਿਕਾਸੀ ਵਿਚਾਰਧਾਰਾ ਤਾਂ ਕੁਦਰਤ, ਸਮਾਜ ਅਤੇ ਮਨੁੱਖ ਦੇ ਸਬੰਧੀ ਇੱਕ ਵਿਗਿਆਨ ਹੈ (ਇਸਦੀ ਚਰਚਾ ਆਪਾਂ ਵਿਗਿਆਨਕ ਦ੍ਰਿਸ਼ਟੀਕੋਣ ਵਾਲੇ ਲੇਖ ਵਿਚ ਕਰ ਆਏ ਹਾਂ) ਅਤੇ ਵਿਗਿਆਨ ਵਿਚ ਕਿਸੇ ਕਿਸਮ ਦਾ ਪੱਖਪਾਤ, ਮਨਮਰਜ਼ੀ ਅਤੇ ਤਿਕੜਮਬਾਜ਼ੀ ਲਈ ਕੋਈ ਜਗ੍ਹਾ ਨਹੀਂ ਹੈ।

ਆਓ ਆਕਸੀਜਨ ਗੈਸ ਦੀ ਮਿਸਾਲ ਲੈ ਲੈਂਦੇ ਹਾਂ। ਇਸਦਾ



ਫਾਰਮੂਲਾ $O_2$। ਭਾਵ ਕਿ ਇਸ ਵਿਚ ਆਕਸੀਜਨ ਦੇ ਦੋ ਅੰਸ਼ ਹੁੰਦੇ ਹਨ। ਹੁਣ ਜੇਕਰ ਕੋਈ ਇਸ ਆਕਸੀਜਨ ਵੱਲ ਪੱਖਪਾਤੀ, ਮਨਮਰਜ਼ੀ ਜਾਂ ਤਿਕੜਮਬਾਜ਼ੀ ਵਾਲਾ ਰਵੱਈਆ ਅਪਣਾਉਂਦਾ ਹੋਇਆ ਇਹ ਕਹੇ ਕਿ ਚਲੋ ਕੋਈ ਫਰਕ ਨਹੀਂ ਪੈਂਦਾ ਇਸ ਵਿਚ ਆਕਸੀਜਨ ਦਾ ਇਕ ਹੋਰ ਅੰਸ਼ ਮਿਲਾ ਦਿਓ ਤਾਂ ਕੀ ਇਸ ਤਰ੍ਹਾਂ ਨਾਲ ਆਕਸੀਜਨ ਗੈਸ ਦਾ ਵਜੂਦ ਕਾਇਮ ਰਹੇਗਾ? ਨਹੀਂ। ਇਸ ਤਰ੍ਹਾਂ $O_3$ ਦੇ ਬਣ ਜਾਣ ਨਾਲ ਇਹ ਗੈਸ ਓਜੋਨ ਗੈਸ ਵਿਚ ਬਦਲ ਜਾਵੇਗੀ ਜੋ ਆਕਸੀਜਨ ਗੈਸ ਤੋਂ ਬਿਲਕੁਲ ਵੱਖਰੀ ਹੁੰਦੀ ਹੈ ਕਿਉਂਕਿ ਆਕਸੀਜਨ, ਜੋ ਮਨੁੱਖ ਦੇ ਜਿੰਦਾ ਰਹਿਣ ਲਈ ਲਾਜ਼ਮੀ ਹੈ, ਵਿਚੋਂ ਦੀ ਪਰਾ-ਵੈਂਗਣੀ ਕਿਰਨਾਂ, ਜੋ ਮਨੁੱਖੀ ਜੀਵਨ ਲਈ ਹਾਨੀਕਾਰਕ ਹਨ, ਗੁਜ਼ਰ ਸਕਦੀਆਂ ਹਨ ਜਦੋ ਕਿ ਓਜ਼ੋਨ ਗੈਸ ਵਿਚੋਂ ਦੀ ਇਹ ਨਹੀਂ ਗੁਜ਼ਰ ਸਕਦੀਆਂ । ਕਹਿਣ ਤੋਂ ਭਾਵ ਇਹ ਕਿ ਵਿਗਿਆਨ ਅੰਦਰ ਨਾ ਤਾਂ ਕਿਸੇ ਮਨੁੱਖ ਦਾ ਕਿਸੇ ਕਿਸਮ ਦਾ ਪੱਖ-ਪਾਤ, ਮਨਮਰਜ਼ੀ ਤੇ ਤਿਕੜਮਬਾਜ਼ੀ ਚੱਲ ਸਕਦੀ ਹੈ ਤੇ ਨਾ ਹੀ ਕੋਈ ਦੈਵੀ ਸ਼ਕਤੀ ਇਸਦੇ ਨਿਯਮ ਨੂੰ ਬਦਲ ਸਕਦੀ ਹੈ।

ਪਰ ਜਿਵੇਂ ਆਪਾਂ ਉਪਰ ਦੇਖਿਆ ਹੈ ਕਿ ਉਪਰਲੀਆਂ ਜਮਾਤਾਂ ਦਾ ਜਮਾਤੀ ਹਿਤ ਇਹੀ ਮੰਗ ਕਰਦਾ ਸੀ ਕਿ ਉਹ ਇਹੋ ਜਿਹਾ ਪੱਖਪਾਤੀ ਰਵੱਈਆ ਅਖਤਿਆਰ ਕਰਨ, ਇਸ ਲਈ ਪੂਰੀ-ਸੂਰੀ ਪਦਾਰਥਵਾਦੀ ਵਿਚਾਰਧਾਰਾ ਦੇ ਪੈਦਾ ਹੋਣ ਦਾ ਬਾਹਰਮੁਖੀ ਆਧਾਰ ਇਹ ਜਮਾਤਾਂ ਨਹੀਂ ਸੀ ਬਣ ਸਕਦੀਆਂ।

ਹੁਣ ਇਸਤੋਂ ਉਲਟ ਵਾਲੀਆਂ ਜਮਾਤਾਂ ਨੂੰ ਲੈ ਲਈਏ ਜਿਹੜੀਆਂ ਇਨ੍ਹਾਂ ਵਿਰੁੱਧ ਲੜੀਆਂ ਵੀ ਅਤੇ ਸਮਾਜ ਨੂੰ ਅੱਗੇ ਵੱਲ ਨੂੰ ਤੋਰਿਆ ਵੀ। ਜਿਹੜੀਆਂ ਜਮਾਤਾਂ ਉਦੋਂ ਲੜੀਆਂ ਉਹ ਵੀ ਆਪੋ ਆਪਣੀ ਜਮਾਤ/ਜਮਾਤਾਂ ਦੀ ਹੋਂਦ ਲਈ ਹੀ ਲੜਦੀਆਂ ਸਨ। ਭਲਾਂ ਕਿਵੇਂ? ਮਿਸਾਲ ਵਜੋਂ ਜਗੀਰਦਾਰੀ ਯੁੱਗ ਵਿਚ ਪੈਦਾ ਹੋਈ ਸਰਮਾਏਦਾਰੀ ਜਮਾਤ ਜਗੀਰਦਾਰੀ ਨੂੰ ਉਲਟਾਉਣ ਲਈ ਤਾਂ ਸਾਰੇ ਕਿਰਤੀ ਕਾਮਿਆਂ ਨੂੰ ਨਾਲ ਲੈ ਕੇ ਲੜਦੀ ਰਹੀ, ਪਰ ਜਦੋਂ ਉਹ ਸਥਾਪਤ ਹੋ ਗਈ ਤਾਂ ਉਹੀ ਆਪਣੇ ਆਪ ਨੂੰ ਸਥਾਪਤ ਰੱਖੀ ਰੱਖਣ ਲਈ ਸਮਾਜ ਦੇ ਅੱਗੇ ਵੱਲ ਵਿਕਾਸ ਦੇ ਰਾਹ ਦਾ ਰੋੜਾ ਬਣ ਗਈ, ਬਣੀ ਰਹਿ ਰਹੀ ਹੈ। ਨਾਲ ਹੀ ਉਹ ਮਜ਼ਦੂਰਾਂ ਸਮੇਤ ਦੂਸਰੇ ਕਿਰਤੀਆਂ ਨੂੰ ਦਬਾਉਣ ਦੇ ਰਾਹ ਤੁਰ ਪਈ ਤੇ ਉਸੇ ਥਾਂ 'ਤੇ ਜਾ ਖੜੀ ਹੋਈ ਜਿੱਥੇ ਇਤਿਹਾਸਕ ਤੌਰ 'ਤੇ ਜਗੀਰਦਾਰੀ ਜਮਾਤ ਖੜੀ ਸੀ। ਇਸੇ ਤਰ੍ਹਾਂ ਦੀਆਂ ਕਿੰਨੀਆਂ ਹੀ ਹੋਰ ਮਿਸਾਲਾਂ ਲਈਆਂ ਜਾ ਸਕਦੀਆਂ ਹਨ ਜਿਹੜੀਆਂ ਮਜ਼ਦੂਰ ਜਮਾਤ ਦੇ ਪੈਦਾ ਹੋਣ ਤੋਂ ਪਹਿਲਾਂ ਲੜਦੀਆਂ ਤਾਂ ਰਹੀਆਂ ਪਰ ਲੜਦੀਆਂ ਆਪਣੀ ਸਥਾਪਤੀ ਲਈ ਹੀ ਰਹੀਆਂ। ਇਸੇ ਕਾਰਨ ਕਰਕੇ ਉਨ੍ਹਾਂ ਦਾ ਨਜ਼ਰੀਆ ਵੀ ਪੱਖਪਾਤੀ ਹੀ ਸੀ। ਇਸ ਲਈ ਇਹ ਜਮਾਤਾਂ ਵੀ ਪੂਰੀ-ਸੂਰੀ ਪਦਾਰਥਵਾਦੀ ਵਿਚਾਰਧਾਰਾ ਦੇ ਪੈਦਾ ਹੋਣ ਦਾ ਆਧਾਰ ਨਹੀਂ ਸੀ ਬਣ ਸਕਦੀਆਂ।

ਸੋ ਪੂਰੀ ਤਰ੍ਹਾਂ ਮੁਕੰਮਲ ਤੇ ਬੱਝਵੀਂ ਪਦਾਰਥਵਾਦੀ ਵਿਚਾਰਧਾਰਾ ਦੇ ਪੈਦਾ ਹੋਣ ਤੋਂ ਪਹਿਲਾਂ ਇਸਦੇ ਲਈ ਬਾਹਰਮੁਖੀ ਆਧਾਰ ਹੀ ਤਿਆਰ ਨਹੀਂ ਸੀ ਹੋਇਆ। ਇਸ ਲਈ ਜਦੋਂ ਪਦਾਰਥਕ ਹਾਲਤਾਂ ਹੀ ਪੈਦਾ ਹੀ ਨਹੀਂ ਹੋਈਆਂ ਸਨ ਤਾਂ ਪਦਾਰਥਵਾਦੀ ਵਿਚਾਰਧਾਰਾ ਦੇ ਪੈਦਾ ਹੋਣ ਬਾਰੇ ਸੋਚਣਾ ਹੀ ਅਧਿਆਤਮਵਾਦ ਹੈ।

***ਪਦਾਰਥਵਾਦੀ ਵਿਚਾਰਧਾਰਾ ਲਈ ਹਾਲਤਾਂ ਦਾ ਪੈਦਾ ਹੋਣਾ:***

ਇਹ ਹਾਲਤਾਂ ਸਿਰਫ ਉਦੋਂ ਹੀ ਬਣ ਸਕੀਆਂ ਜਦੋਂ ਦੁਨੀਆਂ ਦੇ ਪਰਦੇ 'ਤੇ ਮਜ਼ਦੂਰ ਜਮਾਤ ਦਾ ਆਗਮਨ ਹੋਇਆ। ਇਹ ਇਸ ਜਮਾਤ ਦੇ ਆਉਣ ਤੇ ਹੀ ਕਿਉਂ ਸੰਭਵ ਬਣਿਆ? ਕਿਉਂਕਿ ਮਜ਼ਦੂਰ ਜਮਾਤ ਹੀ ਇੱਕੋ ਇੱਕ ਅਜਿਹੀ ਜਮਾਤ ਹੈ ਜਿਸਦਾ ਹਿਤ ਆਪਣੀ ਜਮਾਤ ਦੀ ਹੋਂਦ ਨੂੰ ਕਾਇਮ ਰੱਖੀ ਰੱਖਣ ਵਿਚ ਨਹੀਂ ਹੈ। ਭਲਾਂ ਕਿਉਂ ਨਹੀਂ ਹੈ? ਕਿਉਂਕਿ ਮਜ਼ਦੂਰ ਜਮਾਤ ਦੇ ਹੋਂਦ ਵਿਚ ਰਹਿਣ ਦਾ ਅਰਥ ਹੈ ਇੱਕ ਇਹੋ ਜਿਹੀ ਵਿਸ਼ਾਲ ਲੋਕਾਈ ਦਾ ਹੋਂਦ ਵਿਚ ਰਹਿਣਾ ਜਿਸ ਕੋਲ ਰੋਜ਼ੀ ਰੋਟੀ ਦੇ ਕੋਈ ਵਸੀਲੇ ਨਾ ਹੋਣ ਅਤੇ ਦੂਸਰੇ ਪਾਸੇ ਇਹੋ ਜਿਹੀਆਂ ਜਮਾਤਾਂ ਹੋਣ ਜਿਸ ਕੋਲ ਸਾਰੇ ਸਾਧਨ-ਸਹੂਲਤਾਂ ਹੋਣ। ਇਸ ਲਈ ਮਜ਼ਦੂਰ ਜਮਾਤ ਦਾ ਹਿਤ ਇਸੇ ਵਿਚ ਹੈ ਕਿ ਸਾਰੇ ਸਾਧਨਾਂ ਦੀ ਮਲਕੀਅਤ ਸਰਵ-ਸਾਂਝੀ ਹੋਵੇ। ਸਰਵ-ਸਾਂਝੀ ਮਾਲਕੀ ਲਈ ਲਾਜ਼ਮੀ ਹੈ ਕਿ ਇਹ ਸਮਾਜ ਜਮਾਤਾਂ ਵਿਚ ਵੰਡਿਆ-ਵਿਆ ਨਾ ਹੋਵੇ। ਇਸ ਲਈ ਮਜ਼ਦੂਰ ਜਮਾਤ ਇੱਕ-ਪਾਸੜ ਜਾਂ ਪੱਖਪਾਤੀ ਵਿਚਾਰਧਾਰਾ ਅਪਣਾ ਕੇ ਜਮਾਤ-ਰਹਿਤ ਸਮਾਜ ਦੀ ਸਿਰਜਣਾ ਨਹੀਂ ਕਰ ਸਕਦੀ। ਇਸ ਦੀ ਵਿਚਾਰਧਾਰਾ ਫਿਰ ਹੀ ਸਹੀ ਹੋ ਸਕਦੀ ਹੈ ਜੇਕਰ ਇਹ ਦੂਸਰੀਆਂ ਜਮਾਤਾਂ ਦੇ ਖਾਤਮੇ ਲਈ ਹੀ ਨਹੀਂ ਬਲਕਿ ਆਪਣੀ ਜਮਾਤ ਦੇ ਖਾਤਮੇ ਲਈ ਵੀ ਲੜੇ। ਇਸ ਤਰ੍ਹਾਂ ਇਸਦੀ ਵਿਚਾਰਧਾਰਾ ਵਿਚ ਅੰਤਿਮ ਤੌਰ 'ਤੇ ਜਮਾਤੀ ਪੱਖਪਾਤ ਲਈ ਕੋਈ ਜਗ੍ਹਾ ਰਹਿਣ ਦਾ ਆਧਾਰ ਹੀ ਨਹੀਂ ਹੈ। ਬੱਸ ਇਹੀ ਕਾਰਨ ਹੈ ਕਿ ਇਸ ਦੇ ਆਗਮਨ 'ਤੇ ਹੀ ਪਦਾਰਥਵਾਦੀ ਵਿਚਾਰਧਾਰਾ ਦਾ ਜਨਮ ਹੋਣ ਦਾ ਆਧਾਰ ਤਿਆਰ ਹੋਇਆ ਤੇ ਇਹ ਪੈਦਾ ਹੋਈ। ਇਸਦਾ ਰਚੇਤਾ ਬਣਿਆ ਮਾਰਕਸਜਿਸਨੇ ਸਾਰੇ ਮਨੁੱਖੀ ਇਤਿਹਾਸਕ ਅਮਲ ਦਾ ਤੱਤ-ਨਿਚੋੜ ਕਢਦਿਆਂ ਪਦਾਰਥਵਾਦੀ ਵਿਰੋਧ-ਵਿਕਾਸੀ ਵਿਚਾਰਧਾਰਾ ਘੜੀ। ਸੋ ਜਦੋਂ ਪਿਛਲੀਆਂ ਹਾਂ-ਪੱਖੀ ਰੋਲ ਨਿਭਾਉਣ ਵਾਲੀਆਂ ਓਪਰੀ ਨਜ਼ਰੇ ਲਗਦੀਆਂ ਧਾਰਮਿਕ ਲਹਿਰਾਂ ਵੱਲ ਆਪਾਂ ਧਿਆਨ ਮਾਰਦੇ ਹਾਂ ਤਾਂ ਆਪਾਂ ਇਸ ਨਿਰਣੇ 'ਤੇ ਪੁੱਜੇ ਵਗੈਰ ਨਹੀਂ ਰਹਿ ਸਕਦੇ ਕਿ ਉਦੋਂ ਅਸਲ ਵਿਚ ਪਦਾਰਥਵਾਦੀ ਵਿਰੋਧ-ਵਿਕਾਸੀ ਵਿਚਾਰਧਾਰਾ ਲਈ ਪਦਾਰਥਕ ਹਾਲਤਾਂ ਹੀ ਪੈਦਾ ਨਹੀਂ ਹੋਈਆਂ ਸਨ। ਇਸ ਲਈ ਉਨ੍ਹਾਂ ਲਹਿਰਾਂ ਦੇ ਧਾਰਮਿਕ ਆਗੂਆਂ ਦੀ ਨੀਤ (Intenion)'ਤੇ ਕਿਸੇ ਕਿਸਮ ਦਾ ਕਿੰਤੂ ਕਰਨਾ ਠੀਕ ਨਹੀਂ ਹੈ।

ਆਪਣੀ ਉਪਰੋਕਤ ਸਾਰੀ ਵਿਚਾਰ ਚਰਚਾ ਦਾ ਸਿੱਟਾ ਇਹ ਨਿਕਲਦਾ ਹੈ ਕਿ ਧਾਰਮਿਕ ਲਹਿਰਾਂ ਦਾ ਮੁਲਅੰਕਣ ਕਰਦੇ ਸਮੇਂ ਉਸ ਵੇਲੇ ਦੀਆਂ ਠੋਸ ਇਤਿਹਾਸਕ ਹਾਲਤਾਂ ਨੂੰ ਧਿਆਨ ਵਿਚ ਰੱਖਿਆ ਜਾਣਾ ਚਾਹੀਦਾ ਹੈ। ਇਤਿਹਾਸ ਦੀਆਂ ਠੋਸ ਹਾਲਤਾਂ ਨੂੰ ਧਿਆਨ ਵਿਚ ਰੱਖਣਾ ਹੀ ਇਤਿਹਾਸਕ ਪਦਾਰਥਵਾਦੀ ਨਜ਼ਰੀਆ ਹੈ। ਅਤੇ ਕਿਸੇ ਵੀ ਹੋਏ ਵਿਕਾਸ ਨੂੰ ਕਿਸੇ ਨਾ ਕਿਸੇ ਵਿਰੋਧ ਦਾ ਸਿੱਟਾ ਸਮਝਣਾ ਹੀ ਵਿਰੋਧ-ਵਿਕਾਸੀ ਨਜ਼ਰੀਆ ਹੈ। ਇਸ ਲਈ ਕਿਸੇ ਵੀ

*ਬਾਕੀ ਸਫਾ 24 'ਤੇ*

# ਐਸਟਰੋ ਵਾਸਤੂ-ਸ਼ਾਸ਼ਤਰ ਰਾਹੀਂ ਬੁਰੇ ਪ੍ਰਭਾਵਾਂ ਤੋਂ ਬਚਾਉਣ ਦਾ ਦਾਅਵਾ ਕਰਨ ਵਾਲਾ ਡਾ. ਰਾਜੇਂਦਰ ਰਾਜ ਸੁਧਾਂਸੂ ਤਰਕਸ਼ੀਲਾਂ ਦਾ ਚੈਲਿੰਜ ਸੁਣਕੇ ਦਿੱਲੀ ਦੌੜ ਗਿਆ

*ਪੰਜਾਬ ਵਿੱਚ ਜਿੱਥੇ ਤਰਕਸ਼ੀਲ ਸੁਸਾਇਟੀ ਲੋਕਾਂ ਨੂੰ ਪੁਰਾਣੇ ਸਥਾਪਤ ਵਹਿਮਾਂ ਭਰਮਾਂ ਵਿਚੋਂ ਕੱਢਣ ਲਈ ਯਤਨਸ਼ੀਲ ਹੈ ਉਥੇ ਇਸਨੂੰ ਇੱਕ ਹੋਰ ਹਮਲੇ ਦਾ ਵੀ ਸਾਹਮਣਾ ਕਰਨਾ ਪੈ ਰਿਹਾ ਹੈ। ਸੰਚਾਰ ਅਤੇ ਆਵਾਜਾਈ ਦੇ ਸਾਧਨਾਂ ਦੇ ਵਧਣ ਨਾਲ ਹੋਰ ਇਲਾਕਿਆਂ ਅਤੇ ਹੋਰ ਸਭਿਆਚਾਰਾਂ ਵਿੱਚ ਪ੍ਰਚਲਿਤ ਵਹਿਮਾਂ ਭਰਮਾਂ ਨੂੰ ਇਥੇ ਲਿਆਂਦਾ ਜਾ ਰਿਹਾ ਹੈ ਜਿੰਨਾਂ ਵਿੱਚ ਵਾਸਤੂ ਸ਼ਾਸ਼ਤਰ, ਫੈਂਗਸੂਈ ਆਦਿ ਪ੍ਰਮੁੱਖ ਹਨ। ਪੰਜਾਬ ਦੇ ਲੋਕ ਜੋ ਕੁਝ ਇਤਹਾਸਕ ਕਾਰਣਾਂ ਕਰਕੇ ਉਤਰੀ ਭਾਰਤ ਦੇ ਹੋਰ ਸੂਬਿਆਂ ਦੇ ਲੋਕਾਂ ਨਾਲੋਂ ਘੱਟ ਵਹਿਮੀ ਹਨ ਉਨ੍ਹਾਂ ਅੱਗੇ ਹੁਣ ਇਹ ਆਧੁਨਿਕ ਅੰਧਵਿਸ਼ਵਾਸ ਪਰੋਸੇ ਜਾ ਰਹੇ ਹਨ ਅਤੇ ਪੰਜਾਬੀ ਜਿਵੇਂ ਕਿ ਆਪਣੇ ਸੁਭਾਅ ਮੁਤਾਬਿਕ ਇਹ ਹਰ ਨਵੀਂ ਚੀਜ ਨੂੰ ਅਪਨਾਉਣ ਵਿੱਚ ਅੱਗੇ ਰਹਿੰਦੇ ਹਨ ਉਵੇਂ ਇਨ੍ਹਾਂ ਅੰਧਵਿਸ਼ਵਾਸਾਂ ਦਾ ਵੀ ਜਲਦੀ ਸ਼ਿਕਾਰ ਹੋ ਰਹੇ ਹਨ। ਇਨ੍ਹਾਂ ਅੰਧਵਿਸ਼ਵਾਸਾਂ ਨੂੰ ਇੱਕ ਪਾਸੇ ਤਾਂ ਟੀ.ਵੀ., ਮੋਬਾਈਲ ਫੋਨਾਂ, ਅਖਬਾਰਾਂ, ਮੈਗਜ਼ੀਨਾਂ ਰਾਹੀਂ ਪ੍ਰਚਾਰਿਆ ਜਾ ਰਿਹਾ ਹੈ ਦੂਸਰੇ ਪਾਸੇ ਯੂ.ਪੀ. ਅਤੇ ਬਿਹਾਰ ਵਰਗੇ ਪਛੜੇ ਰਾਜਾਂ ਵਿਚੋਂ ਆ ਰਹੇ ਲੋਕ ਆਪਣੇ ਨਾਲ ਆਪਣੇ ਅੰਧਵਿਸ਼ਵਾਸ ਅਤੇ ਬਾਬੇ, ਮੀਏਂ ਵੀ ਲਿਆ ਕੇ ਇਥੇ ਸਥਾਪਤ ਕਰ ਰਹੇ ਹਨ। ਇਹ ਹੱਲਾ ਪੰਜਾਬ ਦੇ ਵੱਡੇ ਸ਼ਹਿਰਾਂ ਉਤੇ ਮੁਕਾਬਲਤਨ ਵੱਧ ਹੈ। ਜੇ ਜੱਗਬਾਣੀ ਵਰਗੇ ਅਖਬਾਰਾਂ ਦੇ ਵਰਗੀਕ੍ਰਿਤ ਇਸ਼ਤਿਹਾਰਾਂ ਵਾਲੇ ਪੰਨੇ ਉਤੇ ਨਿਗ੍ਹਾ ਮਾਰੀ ਜਾਵੇ ਤਾਂ ਦਰਜਨਾਂ ਅਜਿਹੇ ਇਸ਼ਤਿਹਾਰ ਦੇਖਣ ਨੂੰ ਮਿਲਦੇ ਹਨ ਜਿੰਨਾਂ ਵਿੱਚ ਹਰ ਕਿਸਮ ਦੀ ਸਮੱਸਿਆ ਦਾ ਹੱਲ ਕਾਲੇ ਇਲਮ/ਗੈਬੀ ਸ਼ਕਤੀ ਨਾਲ ਕਰਨ ਦਾ ਦਾਅਵਾ ਕੀਤਾ ਹੁੰਦਾ ਹੈ। ਇਹ ਇਸ਼ਤਿਹਾਰ ਮੁੱਖ ਤੌਰ ਤੇ ਲੁਧਿਆਣਾ, ਜਲੰਧਰ ਅਤੇ ਕੁਝ ਅੰਮ੍ਰਿਤਸਰ, ਪਟਿਆਲੇ ਨਾਲ ਸੰਬਧਿਤ ਹੁੰਦੇ ਹਨ। ਇਹਨਾਂ ਤੋਂ ਪਤਾ ਚਲਦਾ ਹੈ ਕਿ ਇਸ ਅੰਧਵਿਸ਼ਵਾਸੀ ਸਭਿਆਚਾਰਕ ਹੱਲੇ ਦੇ ਕੇਂਦਰ ਕਿੱਥੇ ਹਨ। ਸੋ ਵੱਡੇ ਸ਼ਹਿਰਾਂ ਵਿੱਚ ਕੰਮ ਕਰਦੀਆਂ ਸਾਡੀਆਂ ਇਕਾਈਆਂ ਉਪਰ ਇਸ ਰੁਝਾਨ ਦਾ ਟਾਕਰਾ ਕਰਨ ਦੀ ਵਿਸ਼ੇਸ ਜਿੰਮੇਂਵਾਰੀ ਆ ਪੈਂਦੀ ਹੈ। ਬਠਿੰਡਾ ਪੰਜਾਬ ਦਾ ਪੰਜਵਾਂ ਵੱਡਾ ਸ਼ਹਿਰ ਹੈ ਜੋ ਇਸ ਹੱਲੇ ਦੇ ਨਿਸ਼ਾਨੇ ਹੇਠ ਹੈ ਪਰ ਸਾਨੂੰ ਆਸ ਹੈ ਕਿ ਇਥੇ ਤਰਕਸ਼ੀਲ ਸੁਸਾਇਟੀ ਦੀ ਸਰਗਰਮ ਇਕਾਈ ਅਤੇ ਸ਼ਹਿਰ ਦੀ ਇਨਕਲਾਬੀ ਵਿਰਾਸਤ ਅਜਿਹੇ ਰੁਝਾਨਾਂ ਨੂੰ ਇਥੇ ਪੈਰ ਨਹੀਂ ਲਾਉਣ ਦੇਵੇਗੀ। ਇਸ ਪ੍ਰਸੰਗ ਵਿੱਚ ਅੱਗੇ ਦਿੱਤੀ ਕਾਰਵਾਈ ਅਤੇ ਅਜਿਹੀਆਂ ਹੋਰ ਤਰਕਸ਼ੀਲ ਸਰਗਰਮੀਆਂ ਦੀ ਵਿਸ਼ੇਸ ਮਹੱਤਤਾ ਹੈ।*

ਐਸ. ਐਸ. ਡੀ. ਕਾਲਜ ਬਠਿੰਡਾ ਵਿਖੇ 20 ਅਕਤੂਬਰ ਨੂੰ ਸੱਭਿਆਚਾਰਕ ਪ੍ਰੋਗਰਾਮ ਦੀ ਪ੍ਰਧਾਨਗੀ ਕਰਦੇ ਹੋਏ ਦਿੱਲੀ ਨਿਵਾਸੀ ਡਾ. ਰਾਜੇਂਦਰ ਰਾਜ ਸੁਧਾਂਸੂ ਨੇ ਇੱਕ ਹਿੰਦੀ ਅਖਬਾਰ ਨੂੰ ਦਿੱਤੀ ਇੰਟਰਵਿਊ ਵਿੱਚ ਬੜੇ ਲੰਮੇ ਚੌੜੇ ਦਾਅਵੇ ਕੀਤੇ ਸਨ ਕਿ ਉਹ ਕਿਸੇ ਘਰ ਵਿੱਚ ਜਾ ਕੇ ਵਾਸਤੂ ਸ਼ਾਸ਼ਤਰ ਦੀ ਸ਼ਕਤੀ ਰਾਹੀਂ ਉਥੇ ਪਿਆ ਸਮਾਨ ਵੇਖ ਕੇ ਪਿਛਲੇ ਸਮੇਂ ਵਿੱਚ ਹੋਈਆਂ ਘਟਨਾਵਾਂ ਬਾਰੇ ਦੱਸ ਸਕਦਾ ਹੈ, ਭਵਿੱਖ ਵਿੱਚ ਹੋਣ ਵਾਲੇ ਨੁਕਸਾਨ ਬਾਰੇ ਦੱਸ ਸਕਦਾ ਹੈ ਅਤੇ ਬੁਰੇ ਪ੍ਰਭਾਵਾਂ ਤੋਂ ਉਸ ਘਰ ਨੂੰ ਬਚਾਉਣ ਲਈ ਉਪਾ ਵੀ ਕਰ ਸਕਦਾ ਹੈ ਜਿਸਦੀ ਫੀਸ ਉਹ 10000 ਰੁਪਏ ਲੈਂਦਾ ਹੈ। ਅਤੇ ਨਾਲ ਹੀ ਇਹ ਫੜ ਵੀ ਮਾਰੀ ਸੀ ਕਿ ਜਿਹੜੇ ਤਰਕਸ਼ੀਲ ਵਾਲੇ ਕਹਿੰਦੇ ਹਨ ਕਿ ਕੋਈ ਸ਼ਕਤੀ ਨਹੀਂ ਹੁੰਦੀ ਅਗਰ ਮੈਂ ਉਹਨਾਂ ਦੇ ਘਰ ਦੇ ਸਮਾਨ ਦੀ ਸੈਟਿੰਗ ਆਪਣੀ ਮਰਜੀ ਨਾਲ ਕਰ ਦਿਆਂ ਤਾਂ ਉਹ ਤੋਬਾ ਤੋਬਾ ਕਰਨਗੇ ਅਤੇ ਸਮਾਨ ਸਹੀ ਕਰਨ ਲਈ ਮੇਰੀਆਂ ਮਿੰਨਤਾਂ ਕਰਨਗੇ।

ਤਰਕਸ਼ੀਲ ਨੇ ਇਸ ਚੈਲਿੰਜ ਨੂੰ ਸਵੀਕਾਰਦੇ ਹੋਏ ਤੁਰੰਤ ਹੀ ਉਸੇ ਅਖਬਾਰ ਨੂੰ ਸਪੱਸ਼ਟ ਕੀਤਾ ਕਿ ਅਗਰ ਇਹ ਵਿਅਕਤੀ ਕਿਸੇ ਨਿਸ਼ਚਿਤ ਸਮੇ ਵਿਚ ਲਿਖਤੀ ਇਕਰਾਰਨਾਮਾਂ ਕਰਕੇ ਸਾਡੇ ਕਿਸੇ ਵੀ ਮੈਂਬਰ ਦੇ ਘਰ ਦੇ ਸਮਾਨ ਦੀ ਸੈਟਿੰਗ ਆਪ ਦੀ ਮਰਜੀ ਅਨੁਸਾਰ ਕਰਕੇ ਕੋਈ ਨੁਕਸਾਨ ਪਹੁੰਚਾ ਸਕਦਾ ਹੋਵੇ ਤਾਂ ਸੁਸਾਇਟੀ ਵੱਲੋਂ ਰੱਖਿਆ 5 ਲੱਖ ਰੁਪਏ ਦਾ ਨਕਦ ਇਨਾਮ ਜਿੱਤ ਸਕਦਾ ਹੈ ਅਤੇ ਨਾਲ ਹੀ ਕਿਹਾ ਕਿ ਉਸ ਕਥਿਤ ਡਾਕਟਰ ਨੂੰ ਮਿਲਕੇ ਲੋਕਾਂ, ਪ੍ਰੈਸ ਅਤੇ ਪ੍ਰਸ਼ਾਸ਼ਨ ਦੇ ਸਾਹਮਣੇ ਅਜਿਹਾ ਕਰਨ ਲਈ ਕਿਹਾ ਜਾਵੇਗਾ।

ਬਹੁਤ ਵੱਡੇ ਵੱਡੇ ਦਾਹਵੇ ਕਰਨ ਵਾਲੇ ਇਸ ਅਖੌਤੀ ਡਾਕਟਰ ਦੀ ਫੂਕ ਉਸ ਸਮੇਂ ਨਿਕਲ ਗਈ ਜਦ ਅਖਬਾਰ ਨੇ ਉਸਦੀ ਮਸ਼ਹੂਰੀ ਦੇ ਨਾਲ ਹੀ ਤਰਕਸ਼ੀਲਾਂ ਦਾ ਚੈਲਿੰਜ ਵੀ ਛਾਪ ਦਿੱਤਾ। ਤਰਕਸ਼ੀਲਾਂ ਨੇ ਮੀਟਿੰਗ ਕਰਕੇ 21-10-2003 ਦੀ ਸ਼ਾਮ ਨੂੰ ਉਸ ਵੱਲੋਂ ਦਿੱਤੇ ਪਤੇ ਉਪਰ ਜਦ ਇਸ ਚਮਤਕਾਰੀ ਨੂੰ ਪੱਤਰਕਾਰਾਂ ਦੀ ਹਾਜ਼ਰੀ ਵਿਚ ਮਿਲਣਾ ਚਾਹਿਆ ਤਾਂ ਪਤਾ ਲੱਗਾ ਕਿ ਅਖਬਾਰ 'ਚ ਛਪੀ ਖਬਰ ਤੋਂ ਡਰਦਾ, ਉਹ ਤਰਕਸ਼ੀਲਾਂ ਦਾ ਸਾਹਮਣਾ ਕਰਨਾ ਦੀ ਥਾਂ ਦਿੱਲੀ ਦੌੜ ਗਿਆ। ਇਸ ਦਿੱਲੀ ਨਿਵਾਸੀ ਡਾਕਟਰ ਦਾ ਉਥੇ ਲੋਕਾਂ ਨੂੰ ਗੁੰਮਰਾਹ ਕਰਨ ਦਾ ਚੰਗਾ ਧੰਦਾ ਹੈ ਅਤੇ ਬਠਿੰਡਾ ਵਿਖੇ ਪੈਰ ਜਮਾਉਣ ਦੇ ਇਰਾਦੇ ਨਾਲ ਹੀ ਇਸਨੇ ਆਪਣਾ ਪ੍ਰਚਾਰ ਕਰਵਾਇਆ ਸੀ ਜੋ ਕਿ ਇਸਦੇ ਰਾਸ ਨਹੀਂ ਆਇਆ ਸਗੋਂ ਇਸਨੂੰ ਸ਼ਰਮ ਦੇ ਮਾਰੇ ਬਠਿੰਡੇ ਤੋਂ ਦਿੱਲੀ ਜਾਣਾ ਪਿਆ। ਤਰਕਸ਼ੀਲ ਆਗੂਆਂ ਨੇ ਕਿਹਾ ਕਿ ਦਿੱਲੀ ਦੇ ਪੀਤਮਪੁਰਾ ਨਿਵਾਸੀ ਇਸ ਡਾਕਟਰ ਦੇ ਪਤੇ ਉਪਰ ਲਿਖਤੀ ਚੈਲਿੰਜ ਭੇਜਿਆ ਜਾਵੇਗਾ ਅਤੇ ਉਸਦੀ ਜਾਣਕਾਰੀ ਦਿੱਲੀ ਵਿਖੇ ਇੰਡੀਅਨ ਰੈਸ਼ਨਲਿਸਟ ਸੁਸਾਇਟੀ ਦੇ ਜਨਰਲ ਸਕੱਤਰ ਸ੍ਰੀ ਸੈਨਾਲ ਐਡਮਾਰਕੂ ਨੂੰ ਦਿੱਤੀ ਜਾਵੇਗੀ ਤਾਂ ਜੋ ਉਥੇ ਵੀ ਇਸਦੇ ਦਾਅਵਿਆਂ ਦੀ ਅਸਲੀਅਤ ਲੋਕਾਂ ਸਾਹਮਣੇ ਲਿਆਂਦੀ ਜਾ ਸਕੇ।

ਸੁਸਾਇਟੀ ਆਗੂਆਂ ਨੇ ਇਸ ਮੌਕੇ 'ਤੇ ਕਿਹਾ ਕਿ ਹੁਣ ਜਲਦੀ ਹੀ ਬਠਿੰਡਾ ਵਿਖੇ ਹਰ ਰੋਜ਼ ਨਵੇਂ ਤੋਂ ਨਵੇਂ ਪੈਰ ਜਮਾ ਰਹੇ ਤਾਂਤਰਿਕਾਂ, ਜੋਤਸ਼ੀਆਂ ਅਤੇ ਹੋਰ ਪਾਖੰਡੀਆਂ ਦੇ ਖਿਲਾਫ ਡੀ. ਸੀ. ਬਠਿੰਡਾ ਨੂੰ ਜਾਣਕਾਰੀ ਦੇ ਕੇ ਜ਼ੋਰਦਾਰ ਮਹਿੰਮ ਚਲਾਈ ਜਾਵੇਗੀ।





# ਘਟਨਾਵਾਂ ਤਾਂ ਮੈਂ ਹੀ ਕਰਦੀ ਸੀ

ਰਾਮ ਸਵਰਨ

ਜ਼ਿੰਦਗੀ ਵਿਚ ਮੁਸ਼ਕਲਾਂ ਨਾਲ ਵਾਹ ਪੈਣਾ ਕੁਦਰਤੀ ਹੈ। ਮੁਸ਼ਕਲਾਂ ਜੀਵਨ 'ਚ ਖਲਲ ਪੈਦਾ ਕਰਦੀਆਂ ਹਨ। ਕਈ ਵਾਰ ਮਨੁੱਖ ਨੂੰ ਅਜਿਹੀਆਂ ਮੁਸ਼ਕਲਾਂ ਆ ਘੇਰਦੀਆਂ ਹਨ ਜਿਸਦਾ ਉਸਨੂੰ ਚਿੱਤ-ਚੇਤਾ ਵੀ ਨਹੀਂ ਹੁੰਦਾ। ਹਿੰਮਤ ਵਾਲੇ ਤਾਂ ਵੱਡੀਆਂ ਮੁਸ਼ਕਲਾਂ ਨੂੰ ਵੀ ਸਰ ਕਰ ਲੈਂਦੇ ਹਨ ਪਰ ਆਮ ਆਦਮੀ ਨੂੰ ਕੋਈ ਛੋਟੀ ਮੁਸ਼ਕਲ ਵੀ ਪਹਾੜ ਵਰਗੀ ਜਾਪਦੀ ਹੈ। ਜਿੱਥੇ ਵੰਡ-ਵਖਰੇਵੇਂ, ਅਗਿਆਨਤਾ ਤੇ ਭਰਮ-ਭੁਲੇਖੇ ਹੋਣ ਉਥੇ ਖੁਸ਼ੀਆਂ ਵੀ ਮੁਸ਼ਕਿਲਾਂ ਵਿਚ ਤਬਦੀਲ ਹੋ ਜਾਂਦੀਆਂ ਹਨ। ਸਾਡੇ ਪੇਂਡੂ ਸਮਾਜ ਵਿਚ ਅਜਿਹਾ ਅਕਸਰ ਹੀ ਵਾਪਰਦਾ ਹੈ।

ਫਿਰੋਜ਼ਪੁਰ ਜ਼ਿਲੇ ਦੇ ਇਕ ਪਿੰਡ 'ਚ ਸ਼ਹਿਰੋਂ ਆ ਕੇ ਵਸੇ ਇਕ ਦੁਕਾਨਦਾਰ ਦਾ ਪਰਿਵਾਰ ਰੰਗੀਂ ਵਸਦਾ ਸੀ। ਉਸਦੇ ਤਿੰਨ ਬੱਚੇ ਸਨ। ਵੱਡਾ ਲੜਕਾ ਤੇ ਛੋਟੀਆਂ ਦੋ ਲੜਕੀਆਂ। ਸਾਰੇ ਪਿੰਡ 'ਚ ਉਨ੍ਹਾਂ ਦਾ ਚੰਗਾ ਮਾਣ-ਇੱਜ਼ਤ ਸੀ। ਲੜਕਾ ਜਵਾਨ ਹੋਇਆ ਤਾਂ ਪੜ੍ਹਨੋਂ ਹਟਕੇ ਆਪਣੇ ਬਾਪ ਨਾਲ ਦੁਕਾਨ 'ਤੇ ਹੀ ਕੰਮ ਵਿਚ ਹੱਥ ਵਟਾਉਣ ਲੱਗ ਪਿਆ। ਮਾਂ-ਬਾਪ ਨੇ ਚੰਗਾ ਰਿਸ਼ਤਾ ਵੇਖ ਕੇ ਉਸ ਦਾ ਵਿਆਹ ਨਿਸ਼ਚਿਤ ਕਰ ਲਿਆ। ਘਰ ਆਈ ਇਸ ਖੁਸ਼ੀ ਵਿਚ ਸਾਰਾ ਪਿੰਡ ਸ਼ਾਮਲ ਹੋਇਆ। ਸੋਹਣੀ-ਸੁਨੱਖੀ ਨੂੰਹ ਰਾਣੀ ਨੇ ਉਨ੍ਹਾਂ ਦੇ ਘਰ ਪੈਰ ਪਾਇਆ। ਲੜਕੇ ਦੀ ਮਾਂ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਹਫਤੇ ਦਸ-ਦਿਨਾਂ ਬਾਅਦ ਹੀ ਨੂੰਹ-ਰਾਣੀ ਨੇ ਘਰ ਦਾ ਸਾਰਾ ਕੰਮ-ਕਾਜ ਸੰਭਾਲ ਲਿਆ। ਪਰਿਵਾਰ 'ਚ ਆਈ ਇਸ ਖੁਸ਼ੀ ਨੂੰ ਮਾਣਦੇ ਹੋਏ ਸਾਰੇ ਪਰਿਵਾਰਕ ਮੈਂਬਰ ਆਪੋ ਆਪਣੇ ਕੰਮੀਂ ਲੱਗ ਗਏ। ਖੁਸ਼ੀਆਂ ਵਿਚ ਸਾਲ ਗੁਜ਼ਰਦੇ ਦਾ ਪਤਾ ਹੀ ਨਾ ਲੱਗਾ। ਸੱਸ ਆਪਣੀ ਨੂੰਹ-ਰਾਣੀ ਦੇ ਵਿਹਾਰ ਤੇ ਕੰਮ-ਕਾਰ ਤੋਂ ਬਹੁਤ ਖੁਸ਼ ਸੀ ਪਰ ਆਂਢ-ਗੁਆਂਢ ਦੀਆਂ ਔਰਤਾਂ 'ਚ ਚਲਦੀ ਘੁਸਰ-ਮੁਸਰ ਉਸਨੂੰ ਪ੍ਰੇਸ਼ਾਨ ਕਰਦੀ ਸੀ।

"ਭੈਣ ਜੀ, ਤੇਜੇ ਦੇ ਦੀਪੂ ਦਾ ਵਿਆਹ ਆਪਣੇ ਰਾਜੇਸ਼ ਤੋਂ ਮਗਰੋਂ ਹੋਇਐ, ਉਹ ਤਾਂ ਮੁੰਡੇ ਦਾ ਬਾਪ ਬਣ ਗਿਐ ਪਰ ਆਪਣੇ ਘਰ ਅਜਿਹੀ ਕੋਈ ਨਿਸ਼ਾਨੀ ਨੀ ਦਿਸਦੀ। ਭਲਾਂ ਗੋਰੇ ਰੰਗ ਤੇ ਸੁਚੱਜਪੁਣੇ ਤੋਂ ਕਿਸੇ ਨੇ ਕੀ ਲੈਣੈਂ, ਜਿੰਨਾ ਚਿਰ ਕੁੱਖ ਹੀ ਨਾ ਹਰੀ ਹੋਵੇ।"

"ਨੀ ਭੈਣੇ, ਤੁਸੀਂ ਕੋਈ ਓਹੜ-ਪੋਹੜ ਤਾਂ ਕਰੋ ਕਿਤੇ ਕੋਈ ਪੁੱਠਾ ਚੱਕਰ ਹੀ ਨਾ ਹੋਵੇ।"

ਗੁਆਂਢਣਾਂ ਦੁਕਾਨ ਤੇ ਆ ਕੇ ਗੱਲਾਂ ਕਰਦੀਆਂ।

ਅਜਿਹੀਆਂ ਗੱਲਾਂ ਸੁਣਕੇ ਪਰਿਵਾਰ ਵਿਚ ਮੈਂਬਰਾਂ ਦਾ ਆਪਸੀ ਕਲੇਸ਼ ਵਧਣ ਲੱਗਾ। ਨੂੰਹ ਰਾਣੀ ਪਰਿਵਾਰ ਦੇ ਬਦਲ ਰਹੇ ਵਤੀਰੇ ਨੂੰ ਭਾਂਪ ਗਈ। ਉਹ ਇਹ ਗੱਲ ਆਪਣੇ ਪਤੀ ਨਾਲ ਕਰਨਾ ਚਾਹੁੰਦੀ ਸੀ ਪਰ ਉਸਨੂੰ ਦੇਰ ਰਾਤ ਤੱਕ ਦੁਕਾਨ ਦੇ ਕੰਮ ਕਾਰ ਤੋਂ ਵਿਹਲ ਨਹੀਂ ਸੀ ਮਿਲਦੀ। ਨੂੰਹ ਦੀ ਘਰ ਵਿਚ ਘੁਰ-ਘੱਪ ਸ਼ੁਰੂ ਹੋ ਗਈ। ਕਈ ਵਾਰ ਦੋਨਾਂ ਜੀਆਂ ਦਾ ਆਪਸੀ ਤਕਰਾਰ ਹੋਇਆ ਤੇ ਗੱਲ ਮਾਰ ਕੁਟਾਈ ਤੱਕ ਪਹੁੰਚ ਗਈ। ਪਰਿਵਾਰ ਦਾ ਮਾਹੌਲ ਵਿਗੜਿਆ ਤਾਂ ਘਰ 'ਚ ਅਜੀਬੋ-ਗਰੀਬ ਘਟਨਾਵਾਂ ਵਾਪਰਨ ਲੱਗੀਆਂ। ਪਹਿਲਾਂ ਪਹਿਲ ਨੂੰਹ ਰਾਣੀ ਨੂੰ ਦੌਰੇ ਪੈਣ ਲੱਗੇ। ਦਿਨ ਵਿਚ ਕਈ ਵਾਰ ਉਹ ਬੇਹੋਸ਼ ਹੋ ਕੇ ਡਿਗਦੀ। ਫਿਰ ਘਰ ਦੇ ਵਿਹੜੇ ਵਿਚ ਸੰਧੂਰ ਡਿੱਗਣ ਲੱਗਾ। ਕਈ ਵਾਰ ਵਿਹੜੇ 'ਚ ਤਵੀਤ ਡਿੱਗੇ। ਪਰਿਵਾਰ ਚੱਕਰਾਂ 'ਚ ਪੈ ਗਿਆ। ਸਾਧ-ਸਿਆਣਿਆਂ ਦੇ ਡੇਰਿਆਂ 'ਚ ਮੱਥੇ ਰਗੜੇ। ਸਾਰਿਆਂ ਨੇ ਇਕੋ ਰਟ ਲਗਾਈ ਕਿ ਤੁਹਾਡੀ ਨੂੰਹ ਨੂੰ ਕਿਸੇ 'ਬਾਹਰਲੀ ਕਸਰ' ਨੇ ਕਾਬੂ ਕਰ ਲਿਐ। ਫਿਰ ਪਰਿਵਾਰ ਨੇ ਨੂੰਹ ਰਾਣੀ ਨੂੰ ਨਾਲ ਲਿਜਾ ਕੇ 'ਕਸਰ' ਤੋਂ ਛੁਟਕਾਰੇ ਲਈ ਡੇਰਿਆਂ ਤੇ ਚੌਂਕੀਆਂ ਭਰਵਾਈਆਂ। ਉਥੇ ਜਾ ਕੇ ਉਹ ਸਿਰ ਮਾਰਦੀ, ਖੇਡਣ ਲਗਦੀ। ਕਦੇ ਉਹ ਮਾਤਾ ਰਾਣੀ ਬਣ ਕੇ ਬੋਲਦੀ ਤੇ ਕਦੇ ਘਰ ਦੀ ਮਰ ਚੁੱਕੀ ਔਰਤ ਸ਼ਾਂਤੀ ਦੇਵੀ। ਉਸਨੇ ਘਰ ਦਾ ਕੰਮ-ਕਾਰ ਕਰਨਾ ਵੀ ਛੱਡ ਦਿੱਤਾ। ਬੱਸ, ਇਹ ਆਖ ਕੇ ਮੰਜਾ ਮੱਲੀ ਰਖਦੀ ਕਿ ਮੇਰਾ ਚਿੱਤ ਠੀਕ ਨੀਂ। ਘਰ ਦਾ ਸੁਖ-ਚੈਨ ਕਿਧਰੇ ਉੱਡ ਗਿਆ ਸੀ। ਘਰ ਦੇ ਸਾਰੇ ਮੈਂਬਰ ਨਿੱਕੀ ਨਿੱਕੀ ਗੱਲ ਤੇ ਆਪਸ ਵਿਚ ਝਗੜ ਪੈਂਦੇ।

ਰਹੱਸਮਈ ਘਟਨਾਵਾਂ ਦਾ ਦੌਰ ਲਗਾਤਾਰ ਜਾਰੀ ਰਿਹਾ। ਖੂਨ ਦੇ ਛਿੱਟੇ ਪੈਣ ਅਤੇ ਪਰਿਵਾਰਕ ਮੈਂਬਰਾਂ ਦੇ ਕੱਪੜੇ ਕੱਟੇ ਜਾਣ ਦੀਆਂ ਘਟਨਾਵਾਂ ਵੀ ਵਾਪਰਨ ਲੱਗੀਆਂ। ਘਰ 'ਚ ਵਾਪਰਦੀਆਂ ਅਜਿਹੀਆਂ ਅਜੀਬੋ-ਗਰੀਬ ਘਟਨਾਵਾਂ ਦੀ ਚਰਚਾ ਪਿੰਡ 'ਚ ਹਰ ਥਾਂ ਚਲਦੀ। ਪਿੰਡ ਵਾਲੇ ਇਸ ਗੱਲੋਂ ਹੈਰਾਨ ਸਨ ਕਿ ਚੰਗੇ-ਭਲੇ ਪੜ੍ਹੇ-ਲਿਖੇ ਤੇ ਸਿਆਣੇ-ਬਿਆਣੇ, ਵਸਦੇ-ਰਸਦੇ ਪਰਿਵਾਰ ਨੂੰ ਕੀ ਹੋ ਗਿਆ ਹੈ। ਪਿੰਡ ਵਾਲਿਆਂ ਦੀਆਂ ਨਜ਼ਰਾਂ 'ਚ ਜ਼ਰੂਰ ਕਿਸੇ ਦੀ ਭੈੜੀ ਨਜ਼ਰ ਦਾ ਪਰਛਾਵਾਂ ਸੀ। ਨੂੰਹ-ਰਾਣੀ ਦੀ ਹਾਲਤ ਵੀ ਦਿਨੋ-ਦਿਨ ਵਿਗੜਨ ਲੱਗੀ। ਜਦ ਕੋਈ ਉਸਨੂੰ ਬੁਲਾਉਂਦਾ ਤਾਂ ਅੱਗੋਂ ਖਾਣ ਨੂੰ ਪੈਂਦੀ। ਉਸ ਦਾ ਪਤੀ ਰਾਜੇਸ਼ ਘਰ ਦੀ ਇਸ ਹਾਲਤ ਤੋਂ ਤੰਗ ਆ ਕੇ ਨਸ਼ਾ ਕਰਨ ਲੱਗ ਪਿਆ।

ਪਰਿਵਾਰ ਦੀ ਨੂੰਹ ਸਿਰ ਚੜ੍ਹ ਕੇ ਬੋਲਣ ਲੱਗੀ। ਹੁਣ ਉਹ ਮਾਤਾ ਬਣਕੇ ਬੋਲਦੀ ਤਾਂ ਆਖਦੀ,"ਤੁਸੀਂ ਮੇਰੀ ਮੰਨਤਾ ਨਹੀਂ ਕਰਦੇ ਤਾਂ ਹੀ ਤੁਸੀਂ ਦੁੱਖ ਭੋਗਦੇ ਹੋ। ਮੈਂ ਤੁਹਾਡੀ ਨੂੰਹ ਨੂੰ ਆਪਣੇ ਕੋਲ ਲੈ ਜਾਵਾਂਗੀ। ਜਦ ਉਹ ਸ਼ਾਂਤੀ ਦੇਵੀ ਬਣ ਕੇ ਬੋਲਦੀ ਤਾਂ ਆਖਦੀ,"ਤੁਸੀਂ ਮੇਰੀ ਗਤੀ ਨਹੀਂ ਕਰਾਈ, ਮੈਂ ਤਾਂ ਪ੍ਰੇਤ ਬਣਕੇ ਭਟਕਦੀ ਹਾਂ। ਤੁਹਾਡੀ ਨੂੰਹ ਦੇ ਸਿਰ ਤੇ ਮੇਰਾ ਪਹਿਰਾ ਹੈ। ਤੁਸੀਂ ਇਹਦਾ ਖਿਆਲ ਨਹੀਂ ਰਖਦੇ। ਮੈਂ ਇਸਨੂੰ ਆਪਣੇ ਕੋਲ ਲੈ ਜਾਣਾ ਹੈ।"

ਪਰਿਵਾਰ ਨੇ ਨੂੰਹ ਰਾਣੀ ਦੇ ਇਲਾਜ ਲਈ ਹਰ ਹੀਲਾ ਵਰਤਿਆ ਪਰ ਸਫਲਤਾ ਕਿਧਰੋਂ ਵੀ ਨਾ ਮਿਲੀ। ਡੇਰਿਆਂ, ਚੌਂਕੀਆਂ ਤੋਂ ਲੈ ਕੇ ਧਾਰਮਿਕ ਸਥਾਨਾਂ ਤੱਕ ਵੀ ਪਹੁੰਚ ਕੀਤੀ। ਧਾਰਮਿਕ

ਸਮਾਗਮ ਕਰਵਾਏ ਪਰ ਮਸਲੇ ਦੇ ਹੱਲ ਲਈ ਸਹੀ ਪਹੁੰਚ ਨਾ ਹੋਣ ਕਰਕੇ ਘਰ ਦੀ ਹਾਲਤ ਦਿਨੋ-ਦਿਨ ਬਦਤਰ ਹੁੰਦੀ ਗਈ। ਘਟਨਾਵਾਂ ਦੀ ਆਖਰੀ ਕੜੀ ਵਜੋਂ ਦੁਕਾਨ ਦੇ ਗੱਲੇ 'ਚੋਂ ਪੈਸੇ ਗੁੰਮ ਹੋਣ ਲੱਗ ਪਏ। ਗੱਲੇ ਦੀ ਚਾਬੀ ਰਾਜੇਸ਼ ਜਾਂ ਉਸਦੇ ਬਾਪ ਕੋਲ ਹੀ ਹੁੰਦੀ ਸੀ। ਉਹ ਦੋਵੇਂ ਹੀ ਦੁਕਾਨ ਤੇ ਬੈਠਦੇ ਸਨ। ਇਕ ਦਿਨ ਗੱਲੇ ਵਿਚੋਂ ਸੰਧੂਰ ਤੇ ਕੱਟੇ ਹੋਏ ਵਾਲਾਂ ਦਾ ਗੁੱਛਾ ਪਿਆ ਮਿਲਿਆ। ਸਾਰੇ ਜਣੇ ਬੁਰੀ ਤਰ੍ਹਾਂ ਡਰ ਗਏ। ਇਲਾਜ ਲਈ ਉਨ੍ਹਾਂ ਸਾਰੇ ਢੰਗ ਤਰੀਕੇ ਵਰਤ ਲਏ ਸਨ। ਹੁਣ ਕਿੱਧਰ ਜਾਂਦੇ? ਆਖਰ ਕਿਸੇ ਦੂਰ ਦੇ ਰਿਸ਼ਤੇਦਾਰ ਦੇ ਸੁਝਾਅ ਤੇ ਪਰਿਵਾਰ ਨੇ ਤਰਕਸ਼ੀਲਾਂ ਕੋਲ ਪਹੁੰਚ ਕੀਤੀ।

ਮੁਢਲੀ ਪੜਤਾਲ ਤੋਂ ਹੀ ਮਸਲਾ ਸਾਫ ਹੋ ਗਿਆ ਸੀ। ਪਰਿਵਾਰ ਮੁਖੀ ਤੇ ਉਸਦੀ ਪਤਨੀ ਕਿਸੇ ਵੀ ਸ਼ਰਤ ਤੇ ਪਰਿਵਾਰ ਦੀ ਸ਼ਾਂਤੀ ਵਾਪਸ ਚਾਹੁੰਦੇ ਸਨ। ਇਸ ਲਈ ਉਹ ਹਰ ਸਮਝੌਤਾ ਕਰਨ ਲਈ ਤਿਆਰ ਸਨ। ਘਟਨਾਵਾਂ ਬਾਰੇ ਉਨ੍ਹਾਂ ਦੀ ਸਮਝ ਆਮ ਲੋਕਾਂ ਤੋਂ ਵੱਖਰੀ ਨਹੀਂ ਸੀ। ਉਨ੍ਹਾਂ ਦੇ ਇਕਲੌਤੇ ਲੜਕੇ ਰਾਜੇਸ਼ ਨੂੰ ਤਾਂ ਨਸ਼ੇ ਤੋਂ ਬਿਨਾਂ ਕੁੱਝ ਨਜ਼ਰ ਹੀ ਨਹੀਂ ਸੀ ਆਉਂਦਾ। ਉਹ ਘਟਨਾਵਾਂ ਤੋਂ ਏਨਾ ਡਰ ਗਿਆ ਸੀ ਅਤੇ ਘਰ ਦੀਆਂ ਹਾਲਤਾਂ ਇਨਾਂ ਨਿਰਾਸ਼ ਹੋ ਗਿਆ ਸੀ ਕਿ ਉਸਦਾ ਮਨ ਜ਼ਿੰਦਗੀ ਤੋਂ ਹੀ ਚਾਲੂ ਹੋ ਗਿਆ। ਪਰਿਵਾਰ 'ਚ ਪਹਿਲਾਂ ਵਰਗੇ ਦਿਨ ਮੁੜ ਪਰਤਣ ਦੀ ਉਸਨੂੰ ਉੱਕਾ ਹੀ ਆਸ ਨਹੀਂ ਸੀ। ਪਰਿਵਾਰ ਦਾ ਇਕੋ ਹੀ ਮੈਂਬਰ ਬਾਕੀ ਸੀ ਜਿਸਦੇ ਚੁਫੇਰੇ ਸਾਰੀਆਂ ਘਟਨਾਵਾਂ ਵਾਪਰਦੀਆਂ ਸਨ। ਤਰਕਸ਼ੀਲ ਟੀਮ ਨੇ ਜਦ ਨੂੰਹ ਰਾਣੀ ਦਾ ਪੱਖ ਜਾਨਣਾ ਚਾਹਿਆ ਤਾਂ ਉਸਨੇ ਬਿਨਾ ਕਿਸੇ ਹੀਲ-ਹੁੱਜਤ ਤੇ ਡਰ ਡੁੱਕਰ ਦੇ ਅਸਲੀਅਤ ਸਾਫ ਬਿਆਨ ਕਰ ਦਿੱਤੀ। ਉਸਨੇ ਸਪਸ਼ਟ ਸ਼ਬਦਾਂ 'ਚ ਆਖਿਆ,"ਘਰ ਵਿਚ ਜੋ ਘਟਨਾਵਾਂ ਹੁੰਦੀਆਂ ਸਨ ਸਾਰੀਆਂ ਮੈਂ ਆਪ ਜਾਣ-ਬੁੱਝ ਕੇ ਕਰਦੀ ਸੀ। ਤਵੀਤ ਮੈਂ ਆਪ ਬਣਾਉਂਦੀ ਸੀ। ਕੱਪੜੇ ਮੈਂ ਆਪ ਕੱਟਦੀ ਸੀ।। ਘਰ ਵਿਚ ਮੈਂ ਨੇਲ ਪਾਲਿਸ਼ ਦੇ ਛਿੱਟੇ ਮਾਰਦੀ ਸੀ। ਇਸ ਵਿਚ ਸੰਧੂਰ ਮੈਂ ਆਪ ਹੀ ਪਾਉਂਦੀ ਸੀ। ਮਾਤਾ ਵੀ ਮੈਂ ਜਾਣ-ਬੁੱਝਕੇ ਬਣਦੀ ਸਾਂ। ਘਰ ਵਾਲੇ ਨਾਲ ਮੇਰੀ ਬਣਦੀ ਨਹੀਂ ਸੀ। ਅੱਗੇ ਤੋਂ ਮੈਂ ਅਜਿਹਾ ਨਾ ਕਰਨ ਦਾ ਵਾਅਦਾ ਕਰਦੀ ਹਾਂ।" ਉਸਨੇ ਦੱਸਿਆ ਕਿ ਜੇਕਰ ਮੇਰੇ ਕੋਈ ਬਾਲ-ਬੱਚਾ ਨਹੀਂ ਹੋਇਆ ਤਾਂ ਇਸ ਵਿਚ ਮੇਰਾ ਕੀ ਕਸੂਰ ਹੈ। ਜੇਕਰ ਮੈਂ ਇਹਨਾਂ ਨੂੰ ਰਾਜੇਸ਼ ਦਾ ਇਲਾਜ ਕਰਵਾਉਣ ਲਈ ਆਖ ਦਿੱਤਾ ਤਾਂ ਮੇਰੀ ਕੁੱਟ-ਮਾਰ ਕਰਨ ਲੱਗ ਪਏ। ਮੈਂ ਤਾਂ ਮਜ਼ਬੂਰੀ ਵਿਚ ਅਜਿਹਾ ਕੁਝ ਕੀਤਾ ਹੈ। ਜਦ ਤਰਕਸ਼ੀਲ ਟੀਮ ਨੇ ਇਸ ਸਬੰਧੀ ਅਸਿੱਧੇ ਰੂਪ 'ਚ ਪਰਿਵਾਰ ਮੁਖੀ ਨਾਲ ਗੱਲਬਾਤ ਕੀਤੀ ਤਾਂ ਉਹ ਘਰ ਦੀ ਸੁੱਖ-ਸ਼ਾਂਤੀ ਲਈ ਕੁਝ ਵੀ ਕਰਨ ਨੂੰ ਤਿਆਰ ਸੀ। ਟੀਮ ਨੇ ਇਹ ਜ਼ਿੰਮੇਵਾਰੀ ਲਈ ਕਿ ਅੱਗੇ ਤੋਂ ਪਰਿਵਾਰ ਵਿਚ ਕੋਈ ਰਹੱਸਮਈ ਘਟਨਾ ਨਹੀਂ ਵਾਪਰੇਗੀ। ਮੁਖੀ ਨੂੰ ਰਾਜੇਸ਼ ਦਾ ਇਲਾਜ ਕਰਵਾਉਣ, ਨੂੰਹ ਰਾਣੀ ਦਾ ਖਿਆਲ ਰੱਖਣ ਅਤੇ ਪਰਿਵਾਰ ਦਾ ਮਾਹੌਲ ਚੰਗਾ ਬਣਾਈ ਰੱਖਣ ਲਈ, ਸਾਰੇ ਮੈਂਬਰਾਂ ਨਾਲ ਇਕੋ ਜਿਹਾ ਤੇ ਚੰਗਾ ਸਲੂਕ ਕਰਨ ਦੇ ਸੁਝਾਅ ਦਿੱਤੇ ਜਿਹੜੇ ਸਾਰਿਆਂ ਨੇ ਖੁਸ਼ੀ ਖੁਸ਼ੀ ਪ੍ਰਵਾਨ ਕਰ ਲਏ। ਅੱਜ ਦਸ ਸਾਲਾਂ ਬਾਅਦ ਵੀ ਉਹ ਪਰਿਵਾਰ ਖੁਸ਼ੀ ਨਾਲ ਵਸ ਰਿਹਾ ਹੈ।

*ਸਫਾ 21 ਦੀ ਬਾਕੀ*

ਬੀਤੇ ਦੇ ਜਾਂ ਅੱਜ ਦੇ ਘਟਨਾ-ਕ੍ਰਮ, ਵਰਤਾਰੇ ਨੂੰ ਸਮਝਣ ਲਈ ਇਹ ਨਜ਼ਰੀਆ ਅਪਣਾਇਆ ਜਾਣਾ ਜ਼ਰੂਰੀ ਹੈ। ਇਸਦੇ ਨਾਲ ਹੀ ਇੱਥੇ ਇਹ ਦੱਸ ਦੇਣਾ ਵੀ ਠੀਕ ਰਹੇਗਾ ਕਿ ਭਾਵੇਂ ਆਪਾਂ ਇੱਥੇ ਉਦਾਹਰਣਾਂ ਸਿਰਫ ਸਿੱਖ ਧਰਮ ਦੀਆਂ ਹੀ ਲਈਆਂ ਹਨ ਪਰ ਇਹ ਗਜ਼ (Yard-stick) ਸਾਰੀਆਂ ਲਹਿਰਾਂ 'ਤੇ ਹੀ ਲਾਗੂ ਕੀਤਾ ਜਾ ਸਕਦਾ ਹੈ, ਕੀਤਾ ਜਾਣਾ ਚਾਹੀਦਾ ਹੈ।

ਮੁਕਦੀ ਗੱਲ ਇਹ ਬਣੀ ਕਿ ਪਿਛਲੀਆਂ ਲਹਿਰਾਂ 'ਚ ਧਾਰਮਿਕ ਆਗੂਆਂ ਵੱਲੋਂ ਹੱਕ, ਸੱਚ ਤੇ ਇਨਸਾਫ ਲਈ ਲੜਨ ਲਈ ਅਮਲ 'ਚ ਪੈਂਦਿਆਂ ਹੋਇਆਂ ਪ੍ਰਗਟਾਏ ਸਹੀ ਵਿਚਾਰਾਂ ਦਾ ਕਿਸੇ ਵੀ ਕਿਸਮ ਨਾਲ ਨਿਖੇਧ ਨਹੀਂ ਕੀਤਾ ਜਾਣਾ ਚਾਹੀਦਾ। ਇਸ ਤਰ੍ਹਾਂ ਕਰਨਾ ਗਲਤ ਕਿਉਂ ਹੈ? ਕਿਉਂਕਿ ਇਸਦਾ ਮਤਲਬ ਇਹ ਬਣ ਜਾਂਦਾ ਹੈ ਕਿ ਵਿਚਾਰਧਾਰਾ ਦਾ ਵਿਕਾਸ ਵੀ ਬਕਾਇਦਾ ਇਕ ਪ੍ਰਕ੍ਰਿਆ ਰਾਹੀਂ ਨਹੀਂ ਹੁੰਦਾ ਬਲਕਿ ਇਸਦਾ ਜਨਮ ਅੱਖ ਦੇ ਫੋਰੇ ਵਿਚ ਅਕਾਸ਼ ਵਿਚੋਂ ਹੁੰਦਾ ਹੈ। ਇਸ ਤਰ੍ਹਾਂ ਨਾਲ ਵਿਚਾਰਾਂ ਦੇ ਪੈਦਾ ਹੋਣ ਨੂੰ ਪਦਾਰਥਕ ਹਾਲਤਾਂ ਨਾਲੋਂ ਤੋੜਨਾ ਬਣਕੇ ਅਧਿਆਤਮਵਾਦੀ ਫਲਸਫੇ ਦਾ ਸ਼ਿਕਾਰ ਹੋਣਾ ਹੈ।

ਪਰ ਕੀ ਧਾਰਮਿਕ ਆਗੂਆਂ ਵਲੋਂ ਪ੍ਰਗਟਾਏ ਕੁੱਝ ਠੀਕ ਵਿਚਾਰਾਂ ਨੂੰ ਲੈ ਕੇ ਧਰਮ ਦੇ ਫਲਸਫੇ ਨੂੰ ਸਮੁੱਚੇ ਰੂਪ ਵਿਚ ਉਚਿਆਇਆ (Uphold) ਜਾ ਸਕਦਾ ਹੈ? ਨਹੀਂ, ਬਿਲਕੁਲ ਵੀ ਨਹੀਂ। ਉਚਿਆਉਣਾ ਤਾਂ ਕੀ ਆਪਾਂ ਇਸ ਅਧਿਆਤਮਵਾਦੀ ਫਲਸਫੇ ਨੂੰ ਪੂਰੀ ਤੌਰ 'ਤੇ ਨਕਾਰਦੇ ਹਾਂ। ਨਕਾਰਦੇ ਹੀ ਨਹੀਂ ਬਲਕਿ ਇਸਦਾ ਡਟਕੇ ਵਿਰੋਧ ਕਰਦੇ ਹਾਂ ਕਿਉਂਕਿ ਇਹ ਇਕ ਪਿਛਾਖੜੀ ਵਿਚਾਰਧਾਰਾ ਹੈ ਜਿਸਦੀ ਚਰਚਾ ਆਪਾਂ ਆਪਣੀ ਪਹਿਲੀ ਕਿਸ਼ਤ ਵਿਚ ਕਰ ਆਏ ਹਾਂ। ਇਸ ਫਲਸਫੇ ਨੂੰ ਮੰਨਣ ਵਾਲਿਆਂ ਵੱਲੋਂ ਅਮਲ ਦੌਰਾਨ ਪੇਸ਼ ਕੀਤੇ ਕੁੱਝ ਚੰਗੇ ਵਿਚਾਰਾਂ ਦੇ ਆਧਾਰ 'ਤੇ ਉਨ੍ਹਾਂ ਦੇ ਸਮੁੱਚੇ ਫਲਸਫੇ ਦੇ ਠੀਕ ਹੋਣ ਦੀ ਪੁਸ਼ਟੀ ਕਰਨ ਦੀ ਕੋਈ ਤੁਕ ਨਹੀਂ ਹੈ। ਕਿਉਂ ਨਹੀਂ ਹੈ? ਕਿਉਂਕਿ ਇਸਦਾ ਮਤਲਬ ਫਿਰ ਇਹ ਬਣ ਜਾਵੇਗਾ ਕਿ ਸਾਰੇ ਧਰਮਾਂ ਵਿਚੋਂ ਚੰਗੀਆਂ ਗੱਲਾਂ ਜਾਂ ਵਿਚਾਰ ਚੁਗ ਚੁਗ ਕੇ ਪ੍ਰਚਾਰੇ ਜਾਣ। ਪਰ ਇਹ ਆਪਣੇ ਆਪ ਵਿਚ ਕੀ ਹੈ? ਇਹੀ ਕਿ ਹੁਣ ਤੱਕ ਦੀ ਮਨੁੱਖੀ ਜਦੋਜਹਿਦ ਵਿਚੋਂ ਪੈਦਾ ਹੋਈ ਪਦਾਰਥਵਾਦੀ ਵਿਰੋਧ-ਵਿਕਾਸੀ ਵਿਚਾਰਧਾਰਾ ਨੂੰ ਨਕਾਰਨਾ ਹੀ ਹੈ ਜਿਹੜੀ ਅਮਲ ਵਿਚ ਵੀ ਠੀਕ ਸਾਬਤ ਹੋ ਚੁੱਕੀ ਹੈ। ਇਹ ਅੱਜ ਦੇ ਸਮੇਂ ਦੀ ਇਤਿਹਾਸਕ ਸਚਾਈ ਤੋਂ ਮੁਖ ਮੋੜਕੇ ਪਿਛਲਖੁਰੀ ਮੋੜਾ ਕੱਟਣਾ ਹੈ।

ਸੋ ਆਪਣੀ ਸਾਰੀ ਵਿਚਾਰ-ਚਰਚਾ ਦਾ ਸਾਰ-ਤੱਤ ਇਹ ਬਣ ਜਾਂਦਾ ਹੈ ਕਿ ਸਾਨੂੰ ਪਿਛਲੀਆਂ ਹਾਂ-ਪੱਖੀ, ਪਰ ਓਪਰੋਂ ਦੇਖਣ ਨੂੰ ਲਗਦੀਆਂ ਧਾਰਮਿਕ ਲਹਿਰਾਂ ਨੂੰ ਉਸ ਵੇਲੇ ਦੀਆਂ ਠੋਸ ਇਤਿਹਾਸਕ ਹਾਲਤਾਂ ਨਾਲੋਂ ਤੋੜਕੇ ਨਹੀਂ ਦੇਖਣਾ ਚਾਹੀਦਾ। ਉਨ੍ਹਾਂ ਦੇ ਆਗੂਆਂ ਵੱਲੋਂ ਅਮਲ ਵਿਚ ਪੈਂਦਿਆਂ ਪ੍ਰਗਟਾਏ ਕੁੱਝ ਸਹੀ ਵਿਚਾਰਾਂ ਦਾ ਨਿਖੇਧ ਨਹੀਂ ਕੀਤਾ ਜਾਣਾ ਚਾਹੀਦਾ। ਪਰ ਇਸਦੇ ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਇਨ੍ਹਾਂ ਨੂੰ ਹੀ ਅੱਜ ਦੇ ਸਮੇਂ ਦੀ ਵਿਚਾਰਧਾਰਾ ਵਜੋਂ ਨਹੀਂ ਅਪਣਾਇਆ ਜਾ ਸਕਦਾ।



*ਇਉਂ ਵੀ ਹੁੰਦੇ*

# ਪੰਡਿਤ ਨੇ ਵਰਗਲਾਇਆ, ਮੰਦਰ 'ਚ ਸਿਰ ਚੜ੍ਹਾਇਆ

*ਮੂਲ - ਕੌਸ਼ਲਿੰਦਰ ਮਿਸ਼ਰ ਕੌਸ਼ਲ* — *ਪੰਜਾਬੀ ਅਨੁਵਾਦ - ਅਮਨ ਬਾਗਪੁਰੀ*

ਪੁਰਾਣੇ ਰਿਵਾਜ਼ਾਂ ਅਤੇ ਰੂੜੀਵਾਦਤਾ ਦੇ ਸ਼ਿਕਾਰ ਲੋਕਾਂ ਦੁਆਰਾ ਭੇਡ, ਬੱਕਰੀ, ਗਾਂ, ਮੱਝ, ਮੁਰਗੇ ਵਰਗੇ ਜਾਨਵਰਾਂ ਅਤੇ ਪੰਛੀਆਂ ਦੀ ਬਲੀ ਦੇਣ ਦੀਆਂ ਘਟਨਾਵਾਂ ਤਾਂ ਆਮ ਹਨ, ਪਰ ਉਪਰ ਵਾਲੇ ਨੂੰ ਖੁਸ਼ ਕਰਨ ਲਈ ਆਪਣੀ ਗਰਦਨ ਕੱਟ ਕੇ ਬਲੀ ਚੜਾ ਦੇਣ ਵਾਲੇ ਅੰਧਵਿਸ਼ਵਾਸੀ ਨੌਜਵਾਨ ਦੀ ਕਹਾਣੀ ਰੌਂਗਟੇ ਖੜੇ ਕਰਨ ਵਾਲੀ ਹੈ।

ਇੱਕ ਮੰਦਿਰ ਦੇ ਪੁਜਾਰੀ ਦੀਆਂ ਅੰਧਵਿਸ਼ਵਾਸੀ ਕਹਾਣੀਆਂ ਨੂੰ ਸੁਣ ਕੇ ਉਪਰ ਵਾਲੇ ਤੋਂ ਮਨ ਚਾਹਿਆ ਫਲ ਪਾਉਣ ਦੀ ਇੱਛਾ ਰੱਖਣ ਵਾਲੇ ਨੌਜਵਾਨ ਲਾਲ ਬਹਾਦੁਰ ਨੇ ਇਸ ਚੱਕਰ ਵਿਚ ਫਸ ਕੇ ਆਪਣੀ ਜਾਨ ਗਵਾ ਲਈ।

ਨਖਲਾਊ ਦੇ ਗੋਮਤੀ ਨਗਰ ਦੇ ਕਿਨਾਰੇ ਦੇਵੀ ਦਾ ਮੰਦਿਰ ਹੈ, ਜਿੱਥੇ ਹਜ਼ਾਰਾਂ ਲੋਕ ਮੰਨਤਾਂ ਮੰਗਦੇ ਹਨ ਤੇ ਚੜ੍ਹਾਵਾ ਚੜਾਉਂਦੇ ਹਨ, ਪਰ ਇਸ ਮੰਦਿਰ ਵਿਚ ਕਿਸੇ ਦੁਆਰਾ ਆਪਣਾ ਸਿਰ ਕੱਟ ਕੇ ਚੜ੍ਹਾ ਦੇਣ ਦੀ ਇਹ ਪਹਿਲੀ ਘਟਨਾ ਹੈ। ਇਸ ਮੰਦਰ ਵਿਚ ਲੱਗੇ ਇੱਕ ਮੇਲੇ ਦੌਰਾਨ ਮੰਦਰ ਦੇ ਪੁਜਾਰੀ ਰਾਧੇ ਲਾਲ ਨੇ ਆਪਣੇ ਉਚ ਪੁਜਾਰੀ ਨੰਦ ਕਿਸ਼ੋਰ ਨੂੰ ਸੂਚਨਾ ਦਿੱਤੀ ਕਿ ਮੰਦਰ ਦੇ ਸ਼ਿਵਲਿੰਗ ਉਪਰ ਕਿਸੇ ਨੌਜਵਾਨ ਨੇ ਆਪਣਾ ਸਿਰ ਕੱਟ ਕੇ ਚੜ੍ਹਾ ਦਿੱਤਾ ਹੈ।

ਮਾਮਲਾ ਇਨਸਾਨੀ ਬਲੀ ਦਾ ਸੀ, ਇਸ ਲਈ ਇਸ ਦੀ ਸੂਚਨਾ 'ਮੰਦਰ ਮੇਲਾ ਸੰਮਤੀ' ਦੇ ਮੁਖੀ ਅਖਿਲੇਸ਼ ਸਿੰਘ ਚੌਹਾਨ ਨੂੰ ਦਿੱਤੀ ਗਈ। ਹਫੜਾ ਦਫੜੀ ਵਿਚ ਡਾਕਟਰ ਨੂੰ ਬੁਲਾਇਆ ਗਿਆ ਪਰ ਡਾ. ਕੁੰਵਰ ਪਦਮਾਕਰ ਸਿੰਘ ਜਦੋਂ ਤੱਕ ਮੰਦਰ ਦੇ ਅੰਦਰ ਪਹੁੰਚੇ ਤਦ ਤਕ ਨੌਜਵਾਨ ਦਮ ਤੋੜ ਚੁੱਕਾ ਸੀ।

ਮੰਦਰ ਦੇ ਸ਼ਿਵਲਿੰਗ ਉਪਰ ਸਿਰ ਚੜ੍ਹਾਉਣ ਦੀ ਖਬਰ ਜੰਗਲ ਦੀ ਅੱਗ ਦੀ ਤਰ੍ਹਾਂ ਫੈਲ ਗਈ। ਉਸ ਨੇ ਦੇਖਣ ਲਈ ਭੀੜ ਜਮਾਂ ਹੋਣ ਲੱਗੀ। ਤਕਰੀਬਨ ਇੱਕ ਘੰਟੇ ਬਾਅਦ ਥਾਣਾ ਬਕਸ਼ੀ-ਤਲਾਬ ਦੀ ਪੁਲਿਸ ਨੇ ਪਹੁੰਚ ਕੇ ਮੰਦਰ ਨੂੰ ਸੀਲ ਕਰ ਦਿੱਤਾ।

ਕਾਫੀ ਕੋਸ਼ਿਸ਼ਾਂ ਦੇ ਬਾਅਦ ਵੀ ਲਾਸ਼ ਦੀ ਸ਼ਨਾਖ਼ਤ ਨਹੀਂ ਹੋ ਸਕੀ। ਲਾਸ਼ ਨੂੰ ਪੋਸਟ ਮਾਰਟਮ ਲਈ ਮੈਡੀਕਲ ਕਾਲਜ ਭੇਜ ਦਿੱਤਾ ਗਿਆ, ਸ਼ਨਾਖ਼ਤ ਨਾ ਹੋਣ ਕਰਕੇ ਲਾਸ਼ ਨੂੰ ਤਿੰਨ ਦਿਨ ਤੱਕ ਇੱਥੇ ਰੱਖਿਆ ਗਿਆ। ਫਿਰ ਉਸਦਾ ਅੰਤਿਮ ਸਸਕਾਰ ਕਰ ਦਿੱਤਾ ਗਿਆ।

ਉਨਾਵ ਜਿਲ੍ਹੇ ਦੇ ਪਿੰਡ ਖੇੜਾ ਦੇ ਹਰੀਸ਼ ਚੰਦਰ ਨੇ ਕੱਪੜਿਆਂ ਅਤੇ ਜੇਬ ਵਿਚੋ ਮਿਲੇ ਬਟੂਏ ਅਤੇ ਲਾਸ਼ ਦੀਆਂ ਤਸਵੀਰਾਂ ਦੇ ਅਧਾਰ ਉਪਰ ਉਸ ਨੌਜਵਾਨ ਦੀ ਸ਼ਨਾਖਤ ਆਪਣੇ ਭਰਾ ਲਾਲ ਬਹਾਦੁਰ ਦੇ ਰੂਪ ਵਜੋਂ ਕੀਤੀ। ਲਾਲ ਬਹਾਦੁਰ ਦੀ ਪਤਨੀ ਸੁਮਨ ਵੀ ਇਸੇ ਸਮੇ ਹਰੀਸ਼ ਦੇ ਨਾਲ ਸੀ। ਉਸਨੇ ਥਾਣਾ ਮੁਖੀ ਨੂੰ ਦੱਸਿਆ ਕਿ ਉਸਦਾ ਪਤੀ ਅੰਧਵਿਸ਼ਵਾਸੀ ਸੀ। ਉਹ ਹਰ ਰੋਜ਼ ਤਿੰਨ ਘੰਟੇ ਤੱਕ ਪੂਜਾ ਕਰਦਾ ਸੀ। ਉਹ ਹਮੇਸ਼ਾਂ ਇਹੀ ਕਹਿੰਦਾ ਹੁੰਦਾ ਸੀ ਕਿ ਇੱਕ ਦਿਨ ਉਪਰ ਵਾਲਾ ਜ਼ਰੂਰ ਖੁਸ਼ ਹੋਵੇਗਾ ਅਤੇ ਉਸਨੂੰ ਮਨ ਚਾਹਿਆ ਫਲ ਦੇਵੇਗਾ। ਇਸ ਗੱਲ ਤੇ ਉਸਦੇ ਘਰ ਵਾਲੇ ਉਸਨੂੰ ਝਿੜਕ ਦਿੰਦੇ ਸਨ। ਬਲੀ ਚੜ੍ਹਉਣ ਦੇ ਇੱਕ ਦਿਨ ਪਹਿਲਾਂ ਉਸਨੇ ਆਪਣੇ ਘਰ ਵਾਲਿਆਂ ਕਿਹਾ ਕਿ ਉਹ ਉਪਰ ਵਾਲੇ ਨੂੰ ਖੁਸ਼ ਕਰਕੇ ਹੀ ਰਹੇਗਾ। ਇਸ ਗੱਲ 'ਤੇ ਘਰ ਵਾਲਿਆਂ ਨੇ ਉਸਦਾ ਮਜ਼ਾਕ ਉਡਾਇਆ ਤਾਂ ਉਸਨੇ ਕਿਹਾ ਕਿ ਰਾਵਣ ਨੇ ਸ਼ੰਕਰ ਉਪਰ ਸਿਰ ਚੜ੍ਹਾ ਕੇ ਸੱਭ ਕੁਝ ਪਾ ਲਿਆ ਸੀ। ਸ਼ਿਵਲਿੰਗ ਉਪਰ ਸਿਰ ਚੜ੍ਹਾਉਣ ਦੀ ਮੱਤ ਸ਼ਾਇਦ ਉਸਨੂੰ ਇਸੇ ਕਹਾਣੀ ਤੋ ਮਿਲੀ। ਸਿਰ ਚੜਾਉਣ ਨਾਲ ਉਸਦਾ ਤਾਂ ਭਲਾ ਹੋਇਆ ਨਹੀਂ, ਪਰ ਉਹ ਆਪਣੇ ਪ੍ਰੀਵਾਰ ਨੂੰ ਰੋਂਦੇ ਜਰੂਰ ਛੱਡ ਗਿਆ।

ਇਸ ਘਟਨਾ ਦੀ ਸਤਹ ਵਿਚ ਜਾਣ 'ਤੇ ਪਤਾ ਲਗਦਾ ਹੈ ਕਿ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾ ਕੇ, ਆਪਣੀ ਰੋਜ਼ੀ ਰੋਟੀ ਚਲਾਉਣ ਵਾਲੇ ਧਰਮ ਦੇ ਠੇਕੇਦਾਰਾਂ ਦੁਆਰਾ ਦਿੱਤੀਆਂ ਜਾਣ ਵਾਲੀਆਂ ਅੰਧਵਿਸ਼ਵਾਸੀ ਨਸੀਹਤਾਂ ਦੀ ਵਜ੍ਹਾ ਕਾਰਨ ਹੀ ਇਸ ਤਰ੍ਹਾਂ ਹੁੰਦਾ ਹੈ।

ਲਾਲ ਬਹਾਦਰ ਦਾ ਵੀ ਪਿੰਡ ਦੇ ਇੱਕ ਮੰਦਰ ਵਿਚ ਆਉਣਾ ਜਾਣਾ ਸੀ, ਮੰਦਰ ਦੇ ਪੁਜਾਰੀ ਨੂੰ ਉਹ ਬਹੁਤ ਮੰਨਦਾ ਸੀ। ਪੁਜਾਰੀ ਉਸਨੂੰ ਕਹਾਣੀਆਂ ਸੁਣਾ ਕੇ ਇਹ ਦੱਸਦਾ ਸੀ ਕਿ ਉਪਰ ਵਾਲੇ ਦੀ ਦਇਆ ਹੋ ਜਾਵੇ ਤਾਂ ਸੱਭ ਕੁਝ ਮਿਲ ਜਾਂਦਾ ਹੈ। ਪੁਜਾਰੀ ਲਾਲ ਬਹਾਦਰ ਤੋਂ ਚੜ੍ਹਾਵੇ ਦੇ ਰੂਪ ਵਿਚ ਚੰਗੀ ਰਕਮ ਠੱਗਦਾ ਸੀ।

ਪੁਜਾਰੀ ਦੀਆਂ ਗੱਲਾਂ ਦਾ ਲਾਲ ਬਹਾਦਰ ਉਪਰ ਇੰਨਾਂ ਜ਼ਿਆਦਾ ਅਸਰ ਹੋਇਆ ਕਿ ਆਖਰ ਇਕ ਦਿਨ ਉਸਨੇ ਆਪਣੇ ਹੀ ਹੱਥਾਂ ਨਾਲ ਆਪਣਾ ਸਿਰ ਕਲਮ ਕਰਕੇ, ਸ਼ਿਵਲਿੰਗ ਉਪਰ ਸੁੱਟ ਦਿੱਤਾ।

ਲਾਲ ਬਹਾਦਰ ਦੀ ਤਰ੍ਹਾਂ ਲੱਖਾਂ ਲੋਕ ਅੱਜ ਵੀ ਉਪਰ ਵਾਲੇ ਨੂੰ ਖੁਸ਼ ਕਰਨ ਲਈ ਮੰਨਤਾਂ ਮੰਗਦੇ ਹਨ। ਮੰਦਰਾਂ, ਮਜ਼ਾਰਾਂ ਅਤੇ ਹੋਰ ਧਾਰਮਿਕ ਅਸਥਾਨਾਂ ਵਿਚ ਜਾ ਕੇ ਆਪਣਾ ਕੀਮਤੀ ਸਮਾਂ ਅਤੇ ਪੈਸਾ ਬਰਬਾਦ ਕਰ ਰਹੇ ਹਨ। ਪਰ ਉਹਨਾਂ ਨੂੰ ਹਾਸਲ ਤਾਂ ਕੁਝ ਨਹੀ ਹੋਣਾ ਹੁੰਦਾ ਸਗੋਂ ਜ਼ਿੰਦਗੀ ਹੋਰ ਮੁਸ਼ਕਿਲਾਂ ਵਿੱਚ ਫਸ ਜਾਂਦੀ ਹੈ।

*ਅਗਸਤ 2003 ਦੇ ਸਰਸ ਸਲਿਲ ਤੋਂ ਧੰਨਵਾਦ ਸਹਿਤ*

■■■■■■■■■■■■■■



# ਰੋਬਟ (Robot)

*ਸੀ. ਪੀ. ਕੰਬੋਜ ਲਾਧੂਕਾ*
*ਲੈਕਚਰਾਰ, ਸੰਤ ਕਬੀਰ ਪੌਲੀਟੈਕਨਿਕ ਕਾਲਜ, ਫਾਜਿਲਕਾ*

ਰੋਬਟ ਚੈੱਕ ਭਾਸ਼ਾ ਦੇ ਸ਼ਬਦ ਰੋਬਟਾ ਤੋਂ ਵਿਕਸਿਤ ਹੋਇਆ ਹੈ। ਇਸ ਦਾ ਅਰਥ ਹੈ ਜ਼ਰੂਰੀ ਸੇਵਾ। ਇਹ ਲੋਹਾ, ਪਿੱਤਲ, ਪਲਾਸਟਿਕ ਤੇ ਮਿਸ਼ਰਤ ਧਾਤ ਦੀ ਬਣੀ ਇਕ ਅਜਿਹੀ ਮਸ਼ੀਨ ਹੈ ਜਿਹੜੀ ਮਨੁੱਖ ਦੁਆਰਾ ਕੀਤੇ ਜਾਣ ਵਾਲੇ ਕੰਮਾਂ ਨੂੰ ਬੜੀ ਸ਼ੁੱਧਤਾ ਨਾਲ ਬਿਨਾ ਕਿਸੇ ਅਕਾਵਟ ਅਤੇ ਥਕਾਵਟ ਦੇ ਹੱਲ ਕਰ ਸਕਦੀ ਹੈ।

**ਰੋਬਟਿਕਸ ਵਿਗਿਆਨ (Robotics)**

ਰੋਬਟਿਕਸ ਵਿਗਿਆਨ ਦੀ ਇਕ ਇਹੋ ਜਿਹੀ ਸ਼ਾਖਾ ਹੈ ਜਿਸ ਵਿਚ ਰੋਬਟ ਦਾ ਵਿਕਾਸ ਅਤੇ ਨਿਰਵਾਹ ਆਦਿ ਕਿਰਿਆਵਾਂ ਨੂੰ ਧਿਆਨ ਵਿਚ ਰੱਖ ਕੇ ਵਿਕਾਸ ਕੀਤਾ ਜਾਂਦਾ ਹੈ। ਰੋਬਟ ਇਲੈਕਟ੍ਰਾਨਿਕ, ਮਸ਼ੀਨੀ ਅਤੇ ਕੰਪਿਊਟਰ ਤਕਨੀਕ ਦੀ ਦੇਣ ਹੈ। ਇਹ ਬਣਾਉਣ ਤੋਂ ਪਹਿਲਾਂ ਉਸ ਦੁਆਰਾ ਕੀਤੇ ਜਾਣ ਵਾਲੇ ਕੰਮਾਂ, ਆਕਾਰ, ਬਣਤਰ, ਸ਼ੁੱਧਤਾ, ਭਾਰ ਚੁੱਕਣ ਦੀ ਸਮਰੱਥਾ ਤੇ ਕੰਮ ਕਰਨ ਦੀ ਰਫਤਾਰ ਬਾਰੇ ਸੋਚ ਵਿਚਾਰ ਕੀਤਾ ਜਾਂਦਾ ਹੈ। ਉਪਰੋਕਤ ਤੱਥਾਂ ਬਾਬਤ ਫੈਸਲਾ ਕਰਨ ਤੋਂ ਬਾਅਦ ਉਸ ਵਿਚ ਵਰਤੀਆਂ ਜਾਣ ਵਾਲੀਆਂ ਮੋਟਰਾਂ ਦੀਆਂ ਕਿਸਮਾਂ, ਐਂਪਲੀਫਾਇਰਜ਼ ਸਰਕਟ ਅਤੇ ਕੰਪਿਊਟਰ ਦੀਆਂ ਕਿਸਮਾਂ ਤੇ ਸੋਚ ਵਿਚਾਰ ਕਰਨਾ ਹੁੰਦਾ ਹੈ। ਇਸ ਨੂੰ ਭਰੋਸੇਮੰਦ ਤੇ ਲਾਭਦਾਇਕ ਰੋਬਟ ਉਦੋਂ ਮੰਨਿਆ ਜਾਂਦਾ ਹੈ ਜਦੋ ਇਹ ਆਦਮੀ ਲਈ ਨੁਕਸਾਨਦੇਹ ਨਾ ਹੋਵੇ, ਹੁਕਮਾਂ ਦੀ ਪਾਲਣਾ ਅਤੇ ਆਪਣੀ ਸੁਰੱਖਿਆ ਆਪ ਕਰ ਸਕਦਾ ਹੋਵੇ।

**ਸਭ ਤੋ ਵੱਧ ਰੋਬਟ ਜਾਪਾਨ ਵਿਚ:**

ਇਕ ਸਰਵੇਖਣ ਅਨੁਸਾਰ ਜਾਪਾਨ ਵਿਚ ਲਗਭਗ 25000 ਰੋਬਟ ਵਰਤੇ ਜਾ ਰਹੇ ਹਨ, ਜਿਨ੍ਹਾਂ ਦੀ ਗਿਣਤੀ ਸੰਸਾਰ ਭਰ ਚੋਂ ਸਭ ਤੋ ਵੱਧ ਹੈ। ਇਸੇ ਤਰਾਂ ਅਮਰੀਕਾ ਵਿਚ 15000, ਬਰਤਾਨੀਆ ਅਤੇ ਫਰਾਂਸ ਵਿਚ 10000 ਅਤੇ ਚੀਨ ਵਿਚ ਕੁੱਲ 3000 ਦੇ ਕਰੀਬ ਰੋਬਟ ਕੰਮ ਕਰ ਰਹੇ ਹਨ।

**ਰੋਬਟਾਂ ਦਾ ਵਰਗੀਕਰਨ:**

ਬਾਰਜ ਅਨੁਸਾਰ ਰੋਬਟ ਨੂੰ ਦੋ ਕਿਸਮਾਂ ਵਿਚ ਵੰਡਿਆਂ ਜਾ ਸਕਦਾ ਹੈ। ਪਹਿਲਾ ਫਲੋਅ ਲਾਈਨ ਮੈਨੂਫੈਕਚਰਿੰਗ ਰੋਬਟ ਅਤੇ ਦੂਸਰਾ ਬੈਚ ਮੈਨੂਫੈਕਚਰਿੰਗ। ਫਲੋਅ ਲਾਈਨ ਰੋਬਟ ਦੀ ਵਰਤੋਂ ਸੂਖਮ ਕੰਮਾਂ ਲਈ ਕੀਤੀ ਜਾਂਦੀ ਹੈ। ਅਜਿਹੇ ਰੋਬਟ ਦੀ ਵਰਤੋਂ ਇਕਹਿਰੇ ਸੂਖਮ ਉਤਪਾਦਾਂ ਨੂੰ ਵੱਡੀ ਮਾਤਰਾ ਵਿਚ ਪੈਦਾ ਕਰਨ ਲਈ ਕੀਤੀ ਜਾਂਦੀ ਹੈ। ਕੰਪਿਊਟਰ ਵੰਡ ਤਕਨੀਕ ਦੇ ਆਧਾਰ ਤੇ ਰੋਬਟ ਸਵੈ-ਚਾਲਿਤ ਮੌਨੀਟਰਿੰਗ ਅਤੇ ਕੰਟਰੋਲ ਸਿਸਟਮ ਦੀ ਮਦਦ ਨਾਲ ਕੰਮ ਕਰਦਾ ਹੈ। ਅਜਿਹੇ ਰੋਬਟ ਦੀ ਵਰਤੋਂ ਸਵੈ-ਚਾਲਿਤ ਵਾਹਨਾਂ, ਟੀ. ਵੀ. ਸੈਟ, ਸੂਖਮ ਕੰਪਿਊਟਰੀ ਪ੍ਰਣਾਲੀ ਅਤੇ ਹਵਾਈ ਜਹਾਜ਼ ਵਿਚ ਵੱਡੇ ਪੱਧਰ ਤੇ ਕੀਤੀ ਜਾਂਦੀ ਹੈ।

ਬੈਚ ਮੈਨੂਫੈਕਚਰਿੰਗ ਰੋਬਟ ਦੀ ਵਰਤੋਂ ਜੋਰ ਵਾਲੇ ਕੰਮਾਂ ਜਿਵੇਂ ਧਾਤਾਂ ਦੀ ਕਟਾਈ, ਇਲੈਕਟ੍ਰਾਨਿਕ ਮਸ਼ੀਨਾਂ, ਪਲਾਸਟਿਕ ਦੀ ਤਿਆਰੀ ਅਤੇ ਕਟਾਈ, ਸਿਰਾਮਿਕਸ, ਲੱਕੜ ਅਤੇ ਹੌਜਰੀ ਆਦਿ ਦਾ ਸਾਮਾਨ ਤਿਆਰ ਕਰਨ ਵਿਚ ਕੀਤੀ ਜਾਂਦੀ ਹੈ। ਇਸ਼ ਦੁਆਰਾ ਤਿਆਰ ਕੀਤੇ ਉਤਪਾਦਾਂ ਵਿੱਚ ਜਿਥੇ ਸਮੇਂ ਅਤੇ ਪੈਸੇ ਦੀ ਬੱਚਤ ਹੁੰਦੀ ਹੈ ਉਥੇ ਇਨ੍ਹਾਂ ਉਤਪਾਦਾਂ ਨੂੰ ਉਪਭੋਗਤਾ ਤੱਕ ਸਸਤੇ ਮੁੱਲਾਂ 'ਤੇ ਵੀ ਮੁਹੱਈਆ ਕਰਵਾਇਆ ਜਾ ਸਕਦਾ ਹੈ।

ਰੋਬਟ ਕਈ ਤਰਾਂ ਦੇ ਹੁੰਦੇ ਹਨ ਜਿਵੇ ਰਿਮੋਟ ਕੰਟਰੋਲ ਰੋਬਟ, ਸੁੰਘਾਤਮਕ ਅਤੇ ਮਹਿਸੂਸਾਤਮਕ ਰੋਬਟ, ਪੁਆਇੰਟ ਟੂ ਪੁਆਇੰਟ ਰੋਬਟ, ਮਾਈਕਰੋ ਰੋਬਟ, ਘਰੇਲੂ ਰੋਬਟ, ਉਦਯੋਗਿਕ ਰੋਬਟ, ਸਰਜੀਕਲ ਰੋਬਟ ਅਤੇ ਦਿਖਾਤਮਿਕ ਰੋਬਟ ਆਦਿ। ਘਰੇਲੂ ਰੋਬਟ ਦੀ ਸ਼ਕਲ ਆਦਮੀ ਵਰਗੀ ਹੁੰਦੀ ਹੈ। ਰੋਬਟ ਦੇ ਅੰਗ ਅੱਖਾਂ, ਮੂੰਹ, ਜੀਭ, ਨੱਕ, ਕੰਨ, ਪੈਰ, ਹੱਥ ਤੇ ਉਂਗਲਾਂ ਆਕਾਰ ਅਤੇ ਦਿੱਖ ਪੱਖੋਂ ਮਨੁੱਖੀ ਅੰਗਾਂ ਨਾਲ ਮਿਲਦੇ ਜੁਲਦੇ ਹਨ। ਅਜਿਹੇ ਰੋਬਟਾਂ ਨੂੰ ਐਂਡਰਾਇਡ ਕਿਹਾ ਜਾਂਦਾ ਹੈ। ਕਈ ਰੋਬਟ ਜਿਨ੍ਹਾਂ ਵਿੱਚ ਮਾਈਕ ਅਤੇ ਸਪੀਕਰ ਲੱਗੇ ਹੁੰਦੇ ਹਨ ਉਨ੍ਹਾਂ ਰਾਹੀਂ ਅਸੀਂ ਆਪਣੇ ਵਿਚਾਰਾਂ ਨੂੰ ਉਸ ਤਕ ਬੋਲ ਕੇ ਪਹੁੰਚਾ ਸਕਦੇ ਹਾਂ ਅਤੇ ਉਸੇ ਰੂਪ ਭਾਵ ਆਵਾਜ਼ ਰਾਹੀਂ ਸੁਣ ਸਕਦੇ ਹਾਂ। ਰੋਬਟ ਦੀਆਂ ਅੱਖਾਂ ਨੂੰ ਇਲੈਕਟ੍ਰਾਨਿਕ ਆਈਜ਼ ਕਿਹਾ ਜਾਂਦਾ ਹੈ ਜਿਨ੍ਹਾਂ ਦਾ ਮਨੋਰਥ ਅਤੇ ਬਣਤਰ ਸਾਡੀਆਂ ਅੱਖਾਂ ਨਾਲ ਮਿਲਦੀ ਜੁਲਦੀ ਹੈ। ਰੋਬਟ ਦੇ ਹੱਥਾਂ ਤੇ ਖਾਸ ਕਿਸਮ ਦੇ ਰਸਾਇਣਾਂ ਦੀ ਵਰਤੋਂ ਕੀਤੀ ਜਾਂਦੀ ਹੈ, ਜਿਨ੍ਹਾਂ ਨੂੰ ਸੈਂਸਰ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਰੋਬਟ ਵਿਚ ਵਾਧੂ ਗੁਣ ਇਹ ਹੈ ਕਿ ਇਸ ਦੇ ਹੱਥ ਸਾਡੇ ਹੱਥਾਂ ਵਾਂਗ ਸੈਂਸ ਭਾਵ ਮਹਿਸੂਸ ਕਰ ਸਕਦੇ ਹਨ। ਸਾਡੀਆਂ ਬਾਹਵਾਂ 40 ਪ੍ਰਕਾਰ ਦੀ ਹਿਲਜੁਲ ਪੈਦਾ ਕਰ ਸਕਦੀਆਂ ਹਨ ਪਰ ਵਿਗਿਆਨੀ ਅੱਜ ਤਕ 13 ਪ੍ਰਕਾਰ ਦੀ ਹਿਲਜੁਲ ਵਾਲੇ ਰੋਬਟ ਹੀ ਤਿਆਰ ਕਰ ਸਕੇ ਹਨ।

**ਰੋਬਟ ਦੇ ਅੰਗ**

ਅਸਲ ਵਿਚ ਰੋਬਟ ਹੇਠ ਲਿਖੇ ਅੰਗਾਂ ਦਾ ਸੁਮੇਲ ਹੈ। ਜੇਕਰ ਰੋਬਟ ਦੇ ਸਾਰੇ ਅੰਗ ਇਕਸੁਰਤਾ ਨਾਲ ਕਾਰਜ ਕਰਦੇ ਰਹਿਣ ਤਾਂ ਇਸ ਤੋਂ ਕਈ ਲਾਹੇਵੰਦ ਕਾਰਜ ਕਰਵਾਏ ਜਾ ਸਕਦੇ ਹਨ।

1. ਯੰਤਰਿਕ ਉਪਕਰਣ - ਜਿਵੇਂ ਕਿ ਗਰਾਰੀਆਂ ਵਾਲਾ ਪਲੇਟਫਾਰਮ, ਬਾਹਵਾਂ ਜਾਂ ਹੋਰ ਰਚਨਾ ਜਿਹੜੀ ਕਿ ਵਾਤਾਵਰਣ



ਨਾਲ ਤਾਲਮੇਲ ਬਣਾਉਣ 'ਚ ਸਹਾਈ ਹੋਵੇ।

2. ਸੰਵੇਦਨਸ਼ੀਲ ਯੰਤਰ ਅਰਥਾਤ ਸੈਂਸਰ (sensor) - ਇਨ੍ਹਾਂ ਦਾ ਹੋਣਾ ਜ਼ਰੂਰੀ ਹੈ ਤਾਂ ਜੋ ਰੋਬਟ ਆਸ ਪਾਸ ਦੇ ਵਾਤਾਵਰਣ ਨੂੰ ਮਹਿਸੂਸ ਕਰ ਕੇ ਸਬੰਧਿਤ ਤਰਕੀਬ ਨੂੰ ਫੀਡ-ਬੈਕ ਦੇ ਸਕੇ।
3. ਸੈਂਸਰ ਰਾਹੀਂ ਪ੍ਰਾਪਤ ਹੋਣ ਵਾਲੀ ਇਨਪੁੱਟ ਦਾ ਵਿਸ਼ਲੇਸਣ ਕਰਨ ਵਾਲੀ ਪ੍ਰਣਾਲੀ।

**ਮੋਟਰਾਂ ਅਤੇ ਹੋਰ ਚਾਲਕ ਪ੍ਰਣਾਲੀਆਂ**

ਰੋਬਟ ਵਿਚ ਅਨੇਕਾਂ ਪ੍ਰਕਾਰ ਦੀਆਂ ਬਿਜਲਈ ਮੋਟਰਾਂ ਲੱਗੀਆਂ ਹੁੰਦੀਆਂ ਹਨ ਜਿਹੜੀਆਂ ਕਿ ਰੋਬਟ ਦੁਆਰਾ ਵਸਤੂਆਂ, ਹਿਸਿਆਂ, ਔਜਾਰਾਂ ਅਤੇ ਵਿਸ਼ੇਸ਼ ਕਿਸਮ ਦੇ ਪ੍ਰੋਗਰਾਮ ਅਧਾਰਿਤ ਭਾਗਾਂ ਨੂੰ ਪਕੜਨ ਅਤੇ ਗਤੀਮਾਨ ਕਰਨ ਲਈ ਵਰਤੀਆਂ ਜਾਂਦੀਆਂ ਹਨ। ਰੋਬਟ ਦੇ ਇਕ ਸਾਂਝੇ ਪਲੇਟਫਾਰਮ ਉੱਤੇ ਲੱਗੀਆਂ ਗਰਾਰੀਆਂ ਫਲਾਈਵੀਲ, ਚੇਨਾਂ ਆਦਿ ਰੋਬਟ ਨੂੰ ਹਿੱਲਣ ਜੁੱਲਣ ਅਤੇ ਯੰਤਰਿਕ ਹਰਕਤ ਲਈ ਮਜਬੂਤੀ ਪ੍ਰਦਾਨ ਕਰਦੀਆਂ ਹਨ। ਇਹਨਾਂ ਸਦਕਾ ਰੋਬਟ ਦੇ ਵੱਖ ਵੱਖ ਅੰਗ ਕੋਣੀ ਗਤੀ ਅਤੇ ਰੇਖੀ ਗਤੀ ਹਾਸਲ ਕਰਦੇ ਹਨ। ਪੁਲੀਆਂ ਅਤੇ ਬੈਲਟਾਂ ਵੀ ਉਪਰੋਕਤ ਪਲੇਟਫਾਰਮਾਂ ਵਾਂਗੂ ਰਚਨਾਤਮਕ ਕੰਮਾਂ ਵਿਚ ਮਦਦ ਕਰਦੀਆਂ ਹਨ।

**ਨਿਯੰਤਰਣ ਅਤੇ ਨਿਰਦੇਸ਼ ਪ੍ਰਕ੍ਰਿਆ**

ਰੋਬੋਟ ਦੇ ਕੰਮਾਂ ਦਾ ਕੰਟਰੋਲ ਕੰਪਿਊਟਰ 'ਤੇ ਕੀਤਾ ਜਾਂਦਾ ਹੈ। ਪਹਿਲਾਂ ਇਸ ਦੁਆਰਾ ਕਰਵਾਏ ਜਾਣ ਵਾਲੇ ਕੰਮਾਂ ਸਬੰਧੀ ਹੁਕਮਾਂ ਜਾਂ ਨਿਰਦੇਸ਼ਾਂ ਨੂੰ ਕੰਪਿਊਟਰ ਦੇ ਕੀ-ਬੋਰਡ ਉਤੇ ਟਾਈਪ ਕੀਤਾ ਜਾਂਦਾ ਹੈ। ਫਿਰ ਹੁਕਮ ਜਾਂ ਨਿਰਦੇਸ਼ ਰੇਡੀਓ ਤਰੰਗਾਂ ਦੇ ਜਰੀਏ ਰੋਬੋਟ ਤਕ ਪਹੁੰਚ ਜਾਂਦੇ ਹਨ। ਕਈ ਰੋਬੋਟਾਂ ਵਿਚ ਕੰਪਿਊਟਰ ਦੀ ਸੁਵਿਧਾ ਅੰਦਰ ਹੀ ਲੱਗੀ ਹੁੰਦੀ ਹੈ ਤੇ ਕਈਆਂ ਦੇ ਕੰਪਿਊਟਰ ਥੋੜ੍ਹਾ ਦੂਰ ਰੱਖੇ ਹੁੰਦੇ ਹਨ। ਪਰ ਜੇ ਕੰਪਿਊਟਰ ਨੂੰ ਰੋਬੋਟ ਤੋਂ ਸੈਂਕੜੇ ਮੀਲ ਦੂਰ ਰੱਖਣਾ ਹੋਵੇ ਤਾਂ ਇਸ ਦੇ ਹੁਕਮਾਂ ਦੇ ਸਿਗਨਲ ਦਾ ਸੰਚਾਰ ਰੇਡੀਓ ਤਰੰਗਾਂ ਦੇ ਮਾਧਿਅਮ ਰਾਹੀਂ ਕਰਵਾਇਆ ਜਾਂਦਾ ਹੈ। ਅਜਿਹੇ ਰੋਬੋਟ ਵਿਚ ਰਸੀਵਿੰਗ (ਤਰੰਗਾਂ ਪ੍ਰਾਪਤ ਕਰਨ ਵਾਲੇ) ਅਤੇ ਟ੍ਰਾਂਸਮਿਟਿੰਗ (ਤਰੰਗਾਂ ਛੱਡਣ ਵਾਲੇ) ਐਂਟੀਨੇ ਲੱਗੇ ਹੁੰਦੇ ਹਨ।

**ਭਾਰਤ ਵਿਚ ਰੋਬੋਟ ਤਿਆਰ ਕਰਨ ਵਾਲੀਆਂ ਸੰਸਥਾਵਾਂ**

ਭਾਬਾ ਐਟੋਮਿਕ ਰਿਸਰਚ ਸੈਂਟਰ ਬੰਬਈ ਨੇ ਇਕ ਅਜਿਹਾ ਰੋਬੋਟ ਤਿਆਰ ਕੀਤਾ ਹੈ ਜਿਸ ਦੀ ਵਰਤੋਂ ਨਿਊਕਲੀ ਕਾਰਜਾਂ, ਜਿਵੇਂ ਨਿਊਕਲੀ ਬੰਬ ਬਣਾਉਣ, ਪ੍ਰਮਾਣੂ ਭੱਠੀਆਂ ਅਤੇ ਨਿਊਕਲੀ ਕਿਰਿਆਵਾਂ ਕਰਵਾਉਣ ਵਿਚ ਕੀਤੀ ਜਾਂਦੀ ਹੈ। ਐਫ. ਐਮ. ਐਸ. ਫੈਕਟਰੀ ਮੈਨੇਜਮੈਂਟ ਸਿਸਟਮ ਨਾਮਕ ਰੋਬੋਟ ਦੀ ਵਰਤੋਂ ਟ੍ਰਿਚੀ ਵਿਖੇ H.A.P.P. (ਹੈਵੀ ਅਲਾਏ ਪੈਰੀਟ੍ਰੈਚਰ ਪ੍ਰੋਜੈਕਟ) ਕੀਤੀ ਜਾ ਰਹੀ ਹੈ ਜਿਹੜਾ ਕਿ ਸਬੰਧਿਤ ਪ੍ਰੋਜੈਕਟ ਲਈ ਬਹੁਤ ਹੀ ਲਾਹੇਵੰਦ ਸਾਬਤ ਹੋ ਰਿਹਾ ਹੈ। ਇਸ ਤੋਂ ਇਲਾਵਾ H.M.T. (ਹਿੰਦੁਸਤਾਨ ਮਸ਼ੀਨ ਟੂਲਜ਼) ਦੀ ਖੋਜ ਅਤੇ ਵਿਕਾਸ ਸ਼ਾਖਾ, I.I.T. (ਇੰਡੀਅਨ ਇੰਸਟੀਚਿਊਟ ਆਫ਼ ਟੈਕਨਾਲੋਜੀ) I.I.Sc. (ਇੰਡੀਅਨ ਇੰਸਟੀਚਿਊਟ ਆਫ ਸਾਇੰਸ) ਆਦਿ ਸੰਸਥਾਵਾਂ ਰੋਬੋਟ ਦੇ ਵਿਕਾਸ ਵਿਚ ਸਖਤ ਮਿਹਨਤ ਕਰ ਰਹੀਆਂ ਹਨ। I.I.Sc. ਨੇ ਮਾਈਕ੍ਰੋਪ੍ਰੋਸੈਸਰ ਤਕਨੀਕ ਦੀ ਵਰਤੋ ਕਰਕੇ ਰੋਬੋਟ ਦੀਆਂ ਬਾਹਵਾਂ ਤਿਆਰ ਕੀਤੀਆਂ ਹਨ। ਐਚ. ਐਮ. ਟੀ. ਨੇ ਇਕ ਅਜਿਹਾ ਰੋਬਟ ਤਿਆਰ ਕੀਤਾ ਹੈ ਜੋ ਵਸਤੂਆਂ ਨੂੰ ਪਕੜ ਅਤੇ ਮਹਿਸੂਸ ਵੀ ਕਰ ਸਕਦਾ ਹੈ। ਇਸੇ ਤਰ੍ਹਾਂ ਬੈੱਲ (ਭਾਰਤੀ ਇਲੈਕਟ੍ਰਾਨਿਕ ਲਿਮਟਿਡ) ਨੇ ਇਕ ਅਜਿਹਾ ਰੋਬੋਟ ਤਿਆਰ ਕੀਤਾ ਹੈ, ਜਿਹੜਾ ਵਸਤੂਆਂ ਨੂੰ ਪਕੜ ਕੇ ਇਕ ਸਥਾਨ ਤੋਂ ਦੂਸਰੇ ਸਥਾਨ ਤਕ ਪਹੁੰਚਾ ਸਕਦਾ ਹੈ। ਇਹ ਅਦਭੁਤ ਰੋਬਟ ਅਲਟ੍ਰਾਸੋਨਿਕ ਸੰਵੇਦਨਤਾ ਦੇ ਅਧਾਰ 'ਤੇ ਕੰਮ ਕਰਦਾ ਹੈ।

'ਵਿਕਰਮ ਸਾਰਾਭਾਈ ਸਪੇਸ ਸੈਂਟਰ ਫ਼ਾਰ ਰੋਬਟ ਹੈਂਡ' ਵਲੋਂ ਇੱਕ ਅਜਿਹਾ ਰੋਬਟ ਤਿਆਰ ਕੀਤਾ ਗਿਆ ਹੈ ਜਿਸ ਦੀ ਵਰਤੋਂ ਪੁਲਾੜ ਵਿਚ ਬਨਾਉਟੀ ਉਪਗ੍ਰਹਿਆਂ ਦੀ ਮੁਰੰਮਤ ਕਰਨ ਅਤੇ ਹੋਰਨਾਂ ਪੁਲਾੜੀ ਕੰਮਾਂ ਵਿਚ ਕੀਤੀ ਜਾਂਦੀ ਹੈ।

'ਸੈਂਟਰ ਫ਼ਾਰ ਆਰਟੀਫੀਸ਼ੀਅਲ ਇੰਟੈਲੀਜੈਂਸ ਐਂਡ ਰੋਬੋਟਿਕਸ ਬੰਗਲੌਰ' ਨੇ *'ਚਤੋਰੋਬਟ'* ਅਤੇ *'ਇੰਟੈਲੀਜੈਂਟ'* ਨਾਮਕ ਰੋਬਟ ਤਿਆਰ ਕੀਤੇ ਹਨ ਜਿਨ੍ਹਾਂ ਵਿਚ ਸੂਖਮ ਅਤੇ ਕੁਸ਼ਲ ਸੰਵੇਦਨਸ਼ੀਲ ਤੱਤਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਰੋਬਟ ਆਪਣੀ ਦ੍ਰਿਸ਼ਟੀ ਦੇ ਘੇਰੇ ਵਿਚ ਆਉਂਦੀ ਕਿਸੇ ਵੀ ਵਸਤੂ ਨੂੰ ਪਕੜ ਸਕਦਾ ਹੈ। ਇਸ ਤੋਂ ਇਲਾਵਾ ਮਾਰੂਤੀ ਲਿਮਟਿਡ, ਗੁੜਗਾਉਂ ਵਿੱਚ ਵੀ ਕੁਝ ਖਾਸ ਕਿਸਮ ਦੇ ਰੋਬਟਾਂ ਦਾ ਵਿਕਾਸ ਕੀਤਾ ਜਾ ਰਿਹਾ ਹੈ।

**ਵੱਖ ਵੱਖ ਖੇਤਰਾਂ ਵਿਚ ਰੋਬਟ ਦੀ ਵਰਤੋਂ**

ਉਦਯੋਗਾਂ ਵਿੱਚ -

ਉਦਯੋਗਾਂ ਵਿੱਚ ਇਹ ਧਾਤ ਦੀਆਂ ਮੋਟੀਆਂ ਚਾਦਰਾਂ ਕੱਟਣ, ਛੇਕ ਕਰਨ, ਨੱਟ-ਕਾਬਲੇ ਕੱਸਣ ਅਤੇ ਖੋਲ੍ਹਣ, ਭਾਰੀਆਂ ਮਸ਼ੀਨਾਂ ਅਤੇ ਵਸਤੂਆਂ ਨੂੰ ਧੱਕਣ, ਖਿੱਚਣ, ਉਪਰ ਚੁੱਕਣ, ਥੱਲੇ ਸੁੱਟਣ, ਵੈਲਡਿੰਗ ਕਰਨ, ਸਪਰੇ-ਪੇਂਟਿੰਗ ਕਰਨ ਵਰਗੇ ਸਾਧਾਰਨ ਕੰਮਾਂ ਵਿਚ ਮਹੱਤਵਪੂਰਨ ਭੂਮਿਕਾ ਨਿਭਾ ਰਹੇ ਹਨ। ਇਸ ਤੋਂ ਇਲਾਵਾ ਜ਼ਹਿਰੀਲੇ ਰਸਾਇਣ ਤਿਆਰ ਕਰਨ ਵਾਲੀਆਂ ਫੈਕਟਰੀਆਂ, ਪ੍ਰਮਾਣੂ ਬੰਬਾਂ ਦੀ ਤਿਆਰੀ, ਡੂੰਘੇ ਸਮੁੰਦਰਾਂ, ਪਤਾਲਾਂ, ਉਚਾਈ ਤੇ ਪਹਾੜੀ ਗੁਫਾਵਾਂ ਵਿੱਚ, ਸਰਾਵਾਂ ਵਿੱਚ ਅਤੇ ਬਹੁਤ ਹੀ ਵੱਡੇ ਖੇਤਰਾਂ ਵਿਚ ਰੋਬਟਾਂ ਦੀ ਵਰਤੋਂ ਬੜੀ ਲਾਹੇਵੰਦ ਸਿੱਧ ਹੋ ਰਹੀ ਹੈ।

ਭਾਰੀ ਵਸਤੂਆਂ ਨੂੰ ਚੁੱਕਣ ਵਾਲੇ ਰੋਬਟ ਦੀਆਂ ਲੱਤਾਂ ਦੀ ਗਿਣਤੀ ਦੋ ਤੋਂ ਜ਼ਿਆਦਾ ਰੱਖੀ ਜਾਂਦੀ ਹੈ ਤਾਂ ਜੋ ਭਾਰ ਸਮਾਨਤਾ ਬਣਾਈ ਜਾ ਸਕੇ। ਨਿਊਕਲੀ ਕਿਰਿਆਵਾਂ ਵਿਚ ਵਰਤੇ ਜਾਂਦੇ ਰੋਬਟ ਵਿਚ ਟਾਇਟੇਨੀਅਮ ਅਤੇ ਪਲਾਟੀਨਮ ਵਰਗੀਆਂ ਉਚੇ ਉਬਾਲ ਅਤੇ ਪਿਘਲਾਉ ਦਰਜੇ ਵਾਲੀਆਂ ਧਾਤਾਂ ਦੀ ਵਰਤੋਂ ਕੀਤੀ ਜਾਂਦੀ ਹੈ। ਕਈ ਰੋਬਟ ਖਾਣਾਂ ਵਿਚੋਂ ਕੋਇਲਾ ਕੱਢਣ, ਪ੍ਰਮਾਣੂ ਊਰਜਾ ਘਰਾਂ ਅਤੇ ਪ੍ਰਮਾਣੂ ਭੱਠੀਆਂ ਵਿੱਚ, ਜਿੱਥੇ ਤਾਪਮਾਨ ਬਹੁਤ ਜ਼ਿਆਦਾ ਹੁੰਦਾ ਹੈ, ਵਰਤੇ ਜਾਂਦੇ ਹਨ। ਇੰਝ ਡਰਾਉਣੀਆਂ ਅਤੇ ਭਿਆਨਕ ਹਾਲਤਾਂ ਵਿੱਚ, ਜਿਥੇ ਕੋਈ ਕੰਮ ਆਦਮੀ ਲਈ ਪਹਾੜ ਨਾਲ ਮੱਥਾ ਲਗਾਉਣ ਦੇ ਬਰਾਬਰ ਹੋਵੇ, ਰੋਬੋਟ ਸਾਡੀ ਮਦਦ ਕਰਦੇ ਹਨ।

ਡਾਕਟਰੀ ਵਿਚ -

ਰੋਬੋਟ ਦੇ ਵਿਕਾਸ ਨੇ ਡਾਕਟਰੀ ਦੇ ਖੇਤਰ ਵਿਚ ਆਪਣਾ ਵੱਡਮੁੱਲਾ ਯੋਗਦਾਨ ਪਾਇਆ ਹੈ। ਰੋਬਟ ਦੀ ਸਹਾਇਤਾ ਨਾਲ ਬਹੁਤ ਸੂਖਮ ਅਤੇ ਸੰਵੇਦਨਸ਼ੀਲ ਅਪਰੇਸ਼ਨ ਕੀਤੇ ਜਾ ਰਹੇ ਹਨ।

ਘਰੇਲੂ ਵਰਤੋਂ -

ਉਚੀਆਂ ਇਮਾਰਤਾਂ ਨੂੰ ਰੰਗ ਰੋਗਨ ਕਰਨ ਲਈ ਰੋਬਟ ਦੀ ਲੋਕਪ੍ਰਿਅਤਾ ਦਿਨੋ ਦਿਨ ਵਧ ਰਹੀ ਹੈ। ਅਜਿਹੇ ਰੋਬੋਟ ਨੂੰ ਮੱਕੜੀ ਰੋਬਟ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਪੁਲਾੜ ਦੇ ਖੇਤਰ ਵਿਚ -

ਸੰਨ 1976 ਵਿਚ ਅਮਰੀਕਾ ਨੇ ਆਪਣਾ ਇਕ ਪੁਲਾੜੀ ਜਹਾਜ਼ ਮੰਗਲ ਗ੍ਰਹਿ 'ਤੇ ਭੇਜਿਆ ਜਿਸ ਵਿਚ ਰੋਬਟ ਲੱਗਿਆ ਹੋਇਆ ਸੀ। ਇਸ ਪੁਲਾੜੀ ਜਹਾਜ਼ ਰਾਹੀਂ ਮੰਗਲ ਗ੍ਰਹਿ ਤੋਂ ਮਿੱਟੀ ਦੇ ਨਮੂਨੇ ਲਿਆਉਣ ਦਾ ਕੰਮ ਵੀ ਰੋਬਟ ਨੇ ਹੀ ਨੇਪਰੇ ਚਾੜ੍ਹਿਆ।

ਖੇਤੀ ਬਾੜੀ ਅਤੇ ਡੇਅਰੀ -

ਵਾਹੀ ਖੇਤੀ ਵਰਗੇ ਮੁਸ਼ੱਕਤ ਤੇ ਮਿਹਨਤ ਵਾਲੇਂ ਕੰਮਾਂ ਵਿਚ ਰੋਬਟ ਦੀ ਆਪਣੀ ਨਿਵੇਕਲੀ ਪਹਿਚਾਣ ਹੈ। ਕਈ ਪ੍ਰਕਾਰ ਦੇ ਰੋਬਟ ਫਲਾਂ ਅਤੇ ਸਬਜ਼ੀਆਂ ਨੂੰ ਤੋੜਨ ਲਈ ਵਰਤੇ ਜਾਂਦੇ ਹਨ।

ਕਟਾਈ ਕਰਨ, ਖੇਤੀ ਵਿਚ ਪਾਣੀ ਦੇ ਨੱਕੇ ਬਦਲਣ ਅਤੇ ਸਬਜੀਆਂ ਨੂੰ ਗੋਡੀ ਕਰਨ ਲਈ ਵੀ ਰੋਬੋਟ ਤਿਆਰ ਹੋ ਚੁੱਕੇ ਹਨ। ਕਈ ਰੋਬਟ ਪਸ਼ੂਆਂ ਦੇ ਨਹੁੰ ਕੱਟਣ ਅਤੇ ਭੇਡਾਂ ਦੀ ਉਨ ਲਾਹੁਣ ਲਈ ਵੀ ਵਰਤੇ ਜਾ ਰਹੇ ਹਨ। ਅਜਿਹੇ ਰੋਬਟ ਭੇਡਾਂ ਦੇ ਸਰੀਰ ਤੋਂ 0.005 ਇੰਚ ਤੋਂ ਉਪਰ ਉੱਨ ਦੀ ਕਟਾਈ ਕਰਦੇ ਹਨ।

ਬੈਕਾਂ ਅਤੇ ਡਾਕ ਘਰਾਂ ਵਿਚ -

ਬੈਕਾਂ ਅਤੇ ਡਾਕਘਰਾਂ ਵਿਚ ਜਿਥੇ ਪ੍ਰਤੀ ਦਿਨ ਧਨ ਰਾਸ਼ੀ ਅਤੇ ਚਿੱਠੀਆਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ ਉਥੇ ਰੋਬਟ ਚਿਠੀਆਂ ਦੀ ਛਾਂਟੀ ਅਤੇ ਰੁਪਈਆਂ ਦੀ ਗਿਣਤੀ ਮਿੰਟਾਂ ਸਕਿੰਟਾਂ ਵਿਚ ਕਰ ਦਿੰਦੇ ਹਨ।

*ਸਫਾ 18 ਦੀ ਬਾਕੀ*

ਐਕਟਰਾਂ ਅਤੇ ਨਾਚਿਆਂ' ਆਦਿ ਨੂੰ ਆਪਣਾ ਰੋਲ ਮਾਡਲ ਬਣਾ ਲਿਆ ਹੈ। ਜੁਲਫਾਂ ਜਿਹੀਆਂ ਵਾਲੇ ਵਾਲ, ਓਦਾਂ ਦੀਆਂ ਸ਼ਕਲਾਂ। ਗਹਿਣੇ-ਗੱਟੇ, ਸਰੀਰਕ ਲਟਕੇ-ਝਟਕੇ, ਬਸ ਨਖਰੇਬਾਜ਼। ਅਜਿਹੇ ਨਖਰੇਬਾਜ਼ਾਂ ਤੋਂ ਇਨਕਲਾਬੀ ਤਬਦੀਲੀਆਂ ਦੀ ਆਸ ਕਿੱਥੋਂ?

ਠੀਕ ਹੈ ਤਬਦੀਲੀ ਹੁੰਦੀ ਆਈ ਹੈ। ਪਹਿਨਣ-ਪਚਰਨ ਦੇ ਮਾਮਲੇ ਵਿਚ ਵੀ ਅਤੇ ਸਲੀਕੇ ਵਿਚ ਵੀ। ਪ੍ਰੰਤੂ ਤਜਰਬੇ ਅਤੇ ਖੁਦ-ਜਾਫਤਾ ਤਰੱਕੀ ਦੀ ਆਪਣੀ ਸਾਰਥਿਕਤਾ ਹੁੰਦੀ ਹੈ, ਭੂਗੋਲਿਕ ਹਾਲਤਾਂ, ਮੌਸਮ ਅਤੇ ਸਮੇਂ ਮੁਤਾਬਿਕ ਫਿੱਟ ਵੀ। ਪਰ ਠੋਸਿਆ ਜਾਂ ਨਕਲਚੂ ਰੰਗ-ਢੰਗ ਬੇਢਬੇ ਸਿੱਟੇ ਕੱਢਦਾ ਹੈ। ਬਾਜ਼ਾਰ ਸਾਡੇ ਉਤੇ ਭਾਰੂ ਹੀ ਨਹੀਂ ਹੋ ਰਿਹਾ ਸਗੋਂ ਇਹ ਜੁਆਨੀ ਨੂੰ ਨਿਗਲ ਵੀ ਰਿਹਾ ਹੈ। ਹਰ ਪਾਸੇ ਬਜ਼ਾਰੀਕਰਣ ਅਤੇ ਵਪਾਰਕ ਸੋਚ ਪਸਰ ਰਹੀ ਹੈ। ਬਜ਼ਾਰੀਕਰਨ ਸਾਡੇ ਹਰ ਪਵਿੱਤਰ ਪੇਸ਼ੇ, ਰਿਸ਼ਤੇ ਨਾਤੇ ਅਤੇ ਕਾਰਜ ਵਿਚ ਦਾਖਲ ਹੋ ਰਿਹਾ ਹੈ। ਕੁੱਖਾਂ ਵਿਕਣ ਲੱਗ ਪਈਆਂ ਹਨ। ਭਰੂਣ-ਹੱਤਿਆ ਨੇ ਲਿੰਗ ਸਮਤੋਲ ਵਿਗਾੜ ਦਿੱਤਾ ਹੈ। ਰਸੋਈਆਂ ਬਜ਼ਾਰ ਬਣ ਗਈਆਂ ਹਨ। ਜ਼ਿੰਦਗੀ ਵਪਾਰਕ ਗਰਜ਼ਾਂ ਦੀ ਗੁਲਾਮ ਹੋ ਗਈ ਹੈ। ਬਿਨਾਂ ਗਰਜ਼ ਤੋਂ ਇਕ ਦੂਜੇ ਕੋਲ ਬੈਠਣ ਦਾ **ਸਮਾਂ ਨਹੀਂ**, ਬੱਚਿਆਂ ਕੋਲ ਬੈਠਣ ਲਈ ਮਾਪਿਆਂ ਕੋਲ ਵੀ ਨਹੀਂ। ਇੰਝ ਮਾਪੇ ਵੀ ਬੱਚਿਆਂ ਲਈ ਰੋਲ ਮਾਡਲ ਨਹੀਂ ਰਹੇ। ਬਜ਼ਾਰੀਕਰਣ ਨੇ ਸਭ ਅਸਤ-ਵਿਅਸਤ ਕਰ ਦਿੱਤਾ ਹੈ। ਬੰਦਾ ਹਰ ਚੀਜ਼ ਨੂੰ ਵਪਾਰਕ ਦ੍ਰਿਸ਼ਟੀ ਤੋਂ ਤੋਲਦਾ ਹੈ। ਮਾਪੇ ਅਤੇ ਬੱਚੇ ਇਕ ਦੂਜੇ ਨੂੰ ਵੀ। ਇਸ ਸਥਿਤੀ ਵਿਚ ਉਹ ਕੁਝ ਬੱਚਿਆਂ ਲਈ ਰੋਲ ਮਾਡਲ ਬਣ ਰਿਹਾ ਹੈ ਜੋ ਇਸ਼ਤਿਹਾਰਬਾਜ਼ੀ ਦੇ ਗੁਲਾਮ ਮੀਡੀਏ ਵਲੋਂ ਉਹਨਾਂ ਉਪਰ ਠੋਸਿਆ ਜਾ ਰਿਹਾ ਹੈ ਚਕਾਚੌਂਧ। ਖਰੀਦੋ। ਬਣੋ। ਸਾਡੀ ਜੁਆਨੀ ਇਹਨਾਂ ਇਸ਼ਤਿਹਾਰਾਂ ਵਰਗੇ ਸੁਪਨੇ ਸੰਜੋਣ ਵੱਲ ਵਧ ਰਹੀ ਹੈ। ਸੁਪਨੇ ਸੰਜੋਣੇ ਮਾੜੇ ਨਹੀਂ। ਸੁਪਨਸਾਜ਼ ਬੰਦਾ ਹੀ ਤਰੱਕੀ ਕਰ ਸਕਦਾ ਹੈ। ਪਰ ਇਹ ਅੰਬਰੀ ਨਹੀਂ, ਧਰਤ ਉਤੇ ਪਸਰੇ ਹੋਣੇ ਚਾਹੀਦੇ ਹਨ। ਸਾਡੀ ਜੁਆਨੀ ਧਰਤ ਪੁੱਤਰ ਬਣਨ ਦੀ ਬਜਾਏ ਅੰਬਰੀਂ ਉਡਾਣਾਂ ਭਰ ਰਹੀ ਹੈ। ਖਲਾਅ 'ਚ ਲਟਕਣ-ਭਟਕਣ ਵਾਂਗ। ਅਣਸਾਵੀਂ ਮਾਰੀ ਇਹ ਛਾਲ ਧੜਾਮ ਢੱਲੇ ਸੁੱਟਦੀ ਹੈ। ਮੂਧੇ-ਮੂੰਹ। ਝੰਬਦੀ ਹੈ।

ਗੈਰ-ਯੋਜਨਾਬੱਧ ਮਸ਼ੀਨੀਕਰਣ ਅਤੇ ਇਸ ਉਤੇ ਹੱਦੋਂ ਵੱਧ ਨਿਰਭਰਤਾ ਨੇ ਜ਼ਿੰਦਗੀ ਦਾ ਸਹਿਜ ਤੋੜ ਦਿੱਤਾ ਹੈ। ਬੰਦਾ ਮਸ਼ੀਨਾਂ ਵਾਂਗ ਵਰਤਾਓ ਕਰਨ ਲੱਗਾ ਹੈ। ਰਿਸ਼ਤੇ ਨਾਤੇ ਮਸ਼ੀਨੀ ਹੋ ਗਏ ਹਨ। ਬੰਦੇ ਨੂੰ ਵੀ ਮਸ਼ੀਨ ਜਾਂ ਮਸ਼ੀਨੀ ਪ੍ਰਬੰਧ ਦਾ ਪੁਰਜਾ ਸਮਝਿਆ ਜਾਣ ਲੱਗ ਪਿਆ ਹੈ। ਜੀਵਨ ਨੂੰ ਸੁਖਾਲਾ ਕਰਨ ਦੀ ਥਾਂ ਮੁਨਾਫ਼ੇ ਨੂੰ ਮੁੱਖ ਰਖਕੇ ਕੀਤੇ ਮਸ਼ੀਨੀਕਰਨ ਨੇ ਬੇਰੁਜਗਾਰੀ ਅਤੇ ਵਿਹਲ ਨੂੰ ਜਨਮ ਦਿੱਤਾ ਹੈ। ਜਿਸ ਨਾਲ ਨਸ਼ਿਆਂ ਅਤੇ ਆਤਮਹੱਤਿਆ ਦੀ ਦਰ ਵਧਣ ਲਗ ਪਈ ਹੈ। ਵਡੇਰੇ ਆਪਣੀ ਵਿਹਲ ਨੂੰ ਸਾਰਥਿਕ ਕਾਰਜਾਂ ਲਈ ਵਰਤਣ ਦੀ ਬਜਾਏ ਮਾਲਾ ਫੇਰਨ ਅਤੇ ਟੱਲੀਆਂ ਖੜਕਾਉਣ ਲਈ ਵਰਤ ਰਹੇ ਹਨ। ਜੁਆਨੀ ਇਸ ਤੋਂ ਜਮਾਂ-ਈ ਉਲਟ ਟੈਲੀ-ਕਲਚਰ ਵਿਚ। ਕੁਦਰਤ ਦਾ ਸੁਹਜ-ਆਨੰਦ ਮਾਨਣ ਤੋਂ ਸਭ ਵਿਰਵੇ ਹੋ ਰਹੇ ਹਨ ਜਾਂ ਵਾਂਝੇ ਕਰ ਦਿਤੇ ਗਏ ਹਨ। ਬੰਦਾ ਹੁਣ ਹੱਡ ਮਾਸ ਦਾ ਪੁਤਲਾ ਨਹੀਂ ਰਿਹਾ, ਨਿਰੀ ਮਸ਼ੀਨ ਬਣ ਗਿਆ ਹੈ। ਜੁਆਨੀ ਅੱਥਰੀ ਹੁੰਦੀ ਹੈ। ਅੜਬੈੜ ਵੀ। ਪਰ ਇਹਨਾਂ ਗਭਲੇ ਮੇਲਾਂ ਦੀ ਜੁਆਨੀ ਕੁਝ ਕਰ ਗੁਜ਼ਰਨ ਦੀ ਬਜਾਏ ਨਿਰੀ ਡਿਸਕੋ ਡਾਂਸਰ ਜਿਹੀ ਬਣਨ ਵਲ ਵਧ ਰਹੀ ਹੈ। ਬੇਸ਼ੱਕ ਆਵਾ ਤਾਂ ਨਹੀਂ ਊਤਿਆ। ਨੌਜਵਾਨ ਸੰਘਰਸ਼ੀਲ ਵੀ ਹਨ ਪਰ ਥਿੜਕਰਾਹਟ ਚਿੰਤਾ-ਗ੍ਰਸਤ ਕਰਦੀ ਹੈ।

ਅਸਲ ਹਕੀਕਤ ਤਾਂ ਇਹ ਵੀ ਹੈ ਕਿ ਅਸੀਂ ਸਾਰੇ ਅਮਲਾਂ ਨੂੰ ਖਪਤ ਨਾਲ ਜੋੜ ਰਹੇ ਹਾਂ। ਕੁਦਰਤ ਨੂੰ ਵੀ ਇਕ ਖਪਤ ਦੀ ਵਸਤੂ ਹੀ ਸਮਝਦੇ ਹਾਂ। ਹਰ ਮਾਮਲੇ ਵਿਚ ਨਕਲਚੂ ਹੋਣ ਦੀ ਰੁਚੀ ਭਾਰੂ ਹੋ ਰਹੀ ਹੈ। ਕਦਰਾਂ-ਕੀਮਤਾਂ ਦੇ ਮਾਮਲੇ ਵਿਚ ਵੀ ਇਹ ਕੁਝ ਵਾਪਰ ਰਿਹਾ ਹੈ। ਜੋ ਕੁਝ ਇੰਟਰਨੈਟ ਜਾਂ ਮੀਡੀਆ ਸਾਡੇ ਉਤੇ ਸੁੱਟ ਰਿਹਾ ਹੈ ਉਸਦੇ ਹੜ੍ਹ ਵਿਚ ਹੀ ਵਗ ਰਹੇ ਹਾਂ ਅਸੀਂ ਸਾਰੇ। ਸਾਡੀ ਜੁਆਨੀ ਸੱਭਿਆਚਾਰ ਅਤੇ ਮਨੋਵਿਗਿਆਨਕ ਤਬਦੀਲੀਆਂ ਦੇ ਇਕ ਵਿਸਫੋਟ ਵਿਚੋਂ ਗੁਜ਼ਰ ਰਹੀ ਹੈ। ਇਸ ਮੌਕੇ ਇਸ ਨੂੰ ਆਦਰਸ਼ਕ ਸੇਧ ਦੀ ਸਭ ਤੋਂ ਵੱਡੀ ਲੋੜ ਹੈ।

***ਸਹਾਇਕ ਸਰੋਤ : 'ਨਿਰਮਲ ਦੇਹੀ' ਇੱਕ ਮੈਗਜ਼ੀਨ***



# ਮਨੁੱਖ ਦੀ ਉੜਾਨ ਦੀ ਕਹਾਣੀ -2

## ਗਲਾਈਡਰਾਂ ਰਾਹੀਂ ਉਡਾਣ ਦਾ ਪੜਾਅ

ਮਨੁੱਖ ਦੁਆਰਾ ਉੱਡਣ ਦੀ ਕੋਸ਼ਿਸਾਂ ਦਾ ਅਗਲਾ ਪੜਾਅ ਗਲਾਈਡਰ ਬਨਾਉਣ ਦਾ ਸੀ। ਅਸਲ ਵਿੱਚ ਗਲਾਈਡਰ ਬਨਾਉਣ ਦਾ ਖਿਆਲ ਵੀ ਪੰਛੀਆਂ ਦੀ ਉਡਾਣ ਨੂੰ ਦੇਖ ਕੇ ਹੀ ਪੈਦਾ ਹੋਇਆ। ਉਡਣ ਦੀਆਂ ਕੋਸ਼ਿਸਾਂ ਵਿੱਚ ਲੱਗੇ ਖੋਜੀਆਂ ਨੇ ਵੇਖਿਆ ਕਿ ਪੰਛੀ ਦੋ ਤਰੀਕਿਆਂ ਨਾਲ ਉਡਦੇ ਹਨ - ਇੱਕ ਹੈ ਖੰਭ ਫੜਫੜਾ ਕੇ ਉਡਣਾ ਅਤੇ ਦੂਸਰਾ ਹੈ ਖੰਭ ਸਥਿਰ ਕਰਕੇ ਹਵਾ ਵਿੱਚ ਮੰਡਰਾਉਣਾ ਜਿਵੇਂ ਕਿ ਉਚਾਈ 'ਤੇ ਪਹੁੰਚ ਕੇ ਇੱਲਾਂ, ਗਿਰਝਾਂ ਜਾਂ ਕੁਝ ਹੋਰ ਪੰਛੀ ਖੰਭ ਸਥਿਰ ਕਰਕੇ ਚੱਕਰ ਕਢਦੇ ਅਕਸਰ ਵੇਖੇ ਜਾ ਸਕਦੇ ਹਨ। ਉਂਜ ਸਾਰੇ ਪੰਛੀ ਮੰਡਰਾ ਨਹੀਂ ਸਕਦੇ ਸਿਰਫ ਉਹੀ ਪੰਛੀ ਮੰਡਰਾ ਸਕਦੇ ਹਨ ਜਿਨ੍ਹਾਂ ਦੇ ਪਰ ਬਹੁਤ ਵੱਡੇ ਹੁੰਦੇ ਹਨ। ਇਸੇ ਮੰਡਰਾਉਣ ਨੂੰ ਹੀ ਅੰਗਰੇਜੀ ਵਿੱਚ ਗਲਾਈਡ (Glide) ਕਰਨਾ ਕਿਹਾ ਜਾਂਦਾ ਹੈ ਜਿਸਤੋਂ ਸ਼ਬਦ ਗਲਾਈਡਰ ਬਣਿਆ।

ਜਿਵੇਂ ਕਿ ਤੁਸੀਂ ਪਿਛਲੇ ਅੰਕ ਵਿੱਚ ਪੜ੍ਹ ਚੁੱਕੇ ਹੋ ਮਨੁੱਖ ਦੁਆਰਾ ਪੰਛੀਆਂ ਵਾਂਗ ਖੰਭ ਲਗਾਕੇ ਅਤੇ ਉਨ੍ਹਾਂ ਨੂੰ ਫੜਫੜਾਕੇ ਉੱਡਣ ਦੀਆਂ ਕੋਸ਼ਿਸਾਂ ਅਸਫਲ ਹੋ ਚੁੱਕੀਆਂ ਸਨ ਇਸ ਲਈ ਵਿਗਿਆਨੀਆਂ ਦਾ ਧਿਆਨ ਹੁਣ ਵੱਡੇ ਵੱਡੇ ਪਰ ਬਣਾ ਕੇ ਗਲਾਈਡ ਕਰਨ ਵੱਲ ਵਧੇਰੇ ਹੋ ਗਿਆ। ਗਲਾਈਡਰ ਬਨਾਉਣ ਵਿੱਚ ਮੁਢਲਾ ਮਹੱਤਵਪੂਰਨ ਕੰਮ ਬਰਤਾਨੀਆ ਦੇ ਸਰ ਜਾਰਜ ਕੈਲੇ ਨੇ ਕੀਤਾ। ਉਸਨੇ 1804 ਵਿੱਚ ਇੱਕ ਗਲਾਈਡਰ ਦਾ ਨਮੂਨਾ ਬਣਾਇਆ ਜਿਸ ਦੇ ਪਰਾਂ ਦਾ ਖੇਤਰਫਲ 154 ਵਰਗ ਇੰਚ ਸੀ। ਇਸ ਗਲਾਈਡਰ ਨੂੰ ਉਸਨੇ ਰੱਸੀ ਦੀ ਸਹਾਇਤਾ ਨਾਲ ਇੱਕ ਪਹਾੜੀ ਤੋਂ ਵਾਰ ਵਾਰ ਉਡਾ ਕੇ ਦੇਖਿਆ ਅਤੇ ਇਸ ਵਿੱਚ ਸੋਧਾਂ ਕੀਤੀਆਂ। ਚਾਹੇ ਉਹ ਇਸ ਵਿੱਚ ਖੁਦ ਬੈਠਕੇ ਤਾਂ ਨਹੀਂ ਉੱਡ ਸਕਿਆ ਪਰ ਉਸਨੇ ਜਹਾਜ ਦਾ ਸਮਤੋਲ ਕਾਇਮ ਰੱਖਣ ਲਈ ਪਿਛਲੇ ਸਿਰੇ 'ਤੇ ਇੱਕ ਫਿਨ ਦੀ ਵਰਤੋਂ ਅਤੇ ਇਸਦੇ ਪਰਾਂ ਨੂੰ ਚਪਟੇ ਬਨਾਉਣ ਦੀ ਥਾਂ ਕੁਝ ਕੁੱਬੇ ਬਨਾਉਣ ਵਰਗੇ ਸੁਝਾਅ ਪੇਸ਼ ਕੀਤੇ। ਗਲਾਈਡਰਾਂ ਅਤੇ ਹਵਾਈ ਜਹਾਜਾਂ ਦੀ ਮੁਢਲੀ ਬਣਤਰ ਬਾਰੇ ਉਸਦੇ ਅਜਿਹੇ ਸੁਝਾਅ ਅੱਜ ਤੱਕ ਵੀ ਪ੍ਰਮਾਣੀਕ ਮੰਨੇ ਜਾਂਦੇ ਹਨ।

ਉਡਾਣ ਦੇ ਖੇਤਰ ਵਿੱਚ ਅਗਲਾ ਮਹੱਤਵਪੂਰਨ ਕੰਮ ਜਰਮਨ ਵਿਗਿਆਨੀ ਓਟੋ ਲਿਲੀਐਂਥਲ ਨੇ ਕੀਤਾ। ਤੇਰਾਂ ਸਾਲ ਦੀ ਉਮਰ ਵਿੱਚ ਹੀ ਉਡਾਣ ਵਿਗਿਆਨ ਨੇ ਉਸਦੇ ਮਨ ਨੂੰ ਮੱਲ ਲਿਆ ਸੀ ਅਤੇ ਚੜ੍ਹਦੀ ਜਵਾਨੀ ਦੇ ਦਿਨਾਂ ਵਿੱਚ ਉਸਨੇ ਵੀ ਖੰਭ ਲਗਾ ਕੇ ਉਡਣ ਦੇ ਤਜਰਬੇ ਕੀਤੇ। ਉਸਨੇ ਉਡਦੇ ਪੰਛੀਆਂ ਦਾ ਡੂੰਘਾ ਅਧਿਐਨ ਕੀਤਾ ਅਤੇ 1889 ਵਿੱਚ ਉਸਨੇ ਮਨੁੱਖੀ ਉੜਾਣ ਬਾਰੇ ਆਪਣੇ ਵਿਚਾਰਾਂ ਨੂੰ ਪੁਸਤਕ ਰੂਪ ਵਿੱਚ ਪ੍ਰਕਾਸ਼ਿਤ ਕੀਤਾ। ਆਖਰ ਉਸਨੇ ਗਲਾਈਡਰ ਬਣਾਏ ਜਿੰਨਾਂ ਨੂੰ ਆਪਣੇ ਸਰੀਰ ਨਾਲ ਬਣਕੇ ਉਹ ਪਹਾੜੀ ਦੀ ਢਲਾਣ ਵੱਲ ਦੌੜਦਾ ਅਤੇ ਫਿਰ ਹਵਾ ਵਿੱਚ ਉਡ ਪੈਂਦਾ ਸੀ ਇਸ ਤਰ੍ਹਾਂ ਉਹ ਸੌ ਸੌ ਗਜ ਤੀਕ ਅਸਾਨੀ ਨਾਲ ਉਡ ਲੈਂਦਾ ਸੀ। 1895 ਵਿੱਚ ਉਸਨੇ ਕਾਫੀ ਸੁਧਰਿਆ ਹੋਇਆ ਹੋਇਆ ਗਲਾਈਡਰ ਬਣਾ ਲਿਆ ਜਿਸ ਵਿੱਚ ਐਲੀਵੇਟਰ ਲਗਾ ਕੇ ਉਸਨੇ ਗਲਾਈਡਰ ਨੂੰ ਕੰਟਰੋਲ ਕਰਨ ਵਿੱਚ ਸਹੂਲਤ ਹੋ ਗਈ।

ਆਖਰ 9 ਅਗਸਤ 1896 ਨੂੰ ਉਹ ਰੀਨ੍ਹੇਵਰ ਦੀਆਂ ਪਹਾੜੀਆਂ ਵਿੱਚ ਆਪਣੇ ਨਵੇਂ ਗਲਾਈਡਰ ਦੀ ਪਰਖ ਕਰ ਰਿਹਾ ਸੀ ਤਾਂ ਹਵਾ ਇੱਕਦਮ ਬੰਦ ਹੋ ਗਈ ਅਤੇ ਗਲਾਈਡਰ ਉਸਦੇ ਕੰਟਰੋਲ ਤੋਂ ਬਾਹਰ ਹੋ ਗਿਆ। ਪੰਜਾਹ ਫੁੱਟ ਦੀ ਉਚਾਈ ਤੋਂ ਗਲਾਈਡਰ ਨੋਕ ਪਰਨੇ ਡਿਗਿਆ ਅਤੇ ਡਿੱਗ ਕੇ ਤਬਾਹ ਹੋ ਗਿਆ। ਲਿਲੀਐਂਥਲ ਦੀ ਰੀੜ੍ਹ ਦੀ ਹੱਡੀ ਟੁੱਟ ਗਈ ਅਤੇ ਦੂਸਰੇ ਦਿਨ ਮਨੁੱਖੀ ਉਡਾਣ ਦੇ ਇਸ ਆਸ਼ਕ ਦਾ ਦਿਹਾਂਤ ਹੋ ਗਿਆ। ਉਸਦੇ ਅੰਤਮ ਸ਼ਬਦ ਸਨ, '' ਕੁਰਬਾਨੀਆਂ ਤਾਂ ਕਰਨੀਆਂ ਹੀ ਪੈਣਗੀਆਂ।'' ਇਸ ਤਰ੍ਹਾਂ ਮਨੁੱਖ ਨੂੰ ਹਵਾ ਵਿੱਚ ਉਡ ਸਕਣ ਦੇ ਯੋਗ ਬਨਾਉਣ ਦੇ ਸੰਘਰਸ਼ ਵਿੱਚ ਇੱਕ ਹੋਰ ਵਿਗਿਆਨੀ ਕੁਰਬਾਨੀ ਦੇ ਗਿਆ। ਪਰ ਲਿਲੀਐਂਥਲ ਦੀ ਮੌਤ ਨੇ ਉਡਾਣ ਦੇ ਖੇਤਰ ਵਿੱਚ ਕੰਮ ਕਰਨ ਵਾਲੇ ਵਿਗਿਆਨੀਆਂ ਨੂੰ ਹਤਾਸ਼ ਨਹੀਂ ਕੀਤਾ ਸਗੋਂ ਉਸਦੇ ਕਾਰਜ ਨੂੰ ਜਾਰੀ ਰੱਖਣ ਅਤੇ ਸਫਲ ਕਰਨ ਦਾ ਦ੍ਰਿੜ ਨਿਸਚਾ ਲੈ ਕੇ ਹੋਰ ਵਿਗਿਆਨੀ ਅੱਗੇ ਆਏ ਜਿਨ੍ਹਾਂ ਵਿਚੋਂ ਸਭ ਤੋਂ ਉਘੜਵਾਂ ਨਾਮ ਹੈ ਰਾਈਟ ਭਰਾਵਾਂ ਦਾ।

## ਰਾਈਟ ਭਰਾ (Wright Brothers)

ਵਿਲਬਰ ਰਾਈਟ ਅਤੇ ਔਰਵਿਲ ਰਾਈਟ ਦੋ ਸਕੇ ਭਰਾ ਸਨ ਜਿਨ੍ਹਾਂ ਨੂੰ ਹਵਾਈ ਜਹਾਜ ਦੀ ਕਾਢ ਦਾ ਸਿਹਰਾ ਦਿੱਤਾ ਜਾਂਦਾ ਹੈ। ਚਾਹੇ ਮਸ਼ੀਨੀ ਸ਼ਕਤੀ ਨਾਲ ਉੱਡ ਸਕਣ ਵਾਲੇ ਹਵਾਈ ਜਹਾਜ ਨੂੰ ਬਨਾਉਣ ਵਿੱਚ ਪਹਿਲੀ ਵਾਰ ਸਫਲਤਾ ਇਨ੍ਹਾਂ ਭਰਾਵਾਂ ਨੂੰ ਹੀ ਮਿਲੀ ਅਤੇ ਉਹ ਹਵਾਈ ਜਹਾਜ ਦੇ ਕਾਢਕਾਰ ਅਖਵਾਉਣ ਦੇ ਹੱਕਦਾਰ ਹਨ ਪਰ ਇਹ ਗੱਲ ਧਿਆਨ ਵਿੱਚ ਰੱਖਣੀ ਚਾਹੀਦੀ ਹੈ ਹਵਾਈ ਜਹਾਜ ਕੇਵਲ ਇਨ੍ਹਾਂ ਦੋ ਭਰਾਵਾਂ ਦੀ ਹੀ ਖੋਜ ਦਾ ਸਿੱਟਾ ਨਹੀਂ ਸੀ। ਜਿਵੇਂ ਕਿ ਅਸੀਂ ਪਹਿਲਾਂ ਪੜ੍ਹ ਚੁੱਕੇ ਹਾਂ ਇਸਦੀ ਕਾਢ ਵਿੱਚ ਅਨੇਕਾਂ ਵਿਗਿਆਨੀ ਆਪਣੀਆਂ ਜਿੰਦਗੀਆਂ ਲਗਾ ਚੁੱਕੇ ਸਨ ਅਤੇ ਉਨ੍ਹਾਂ ਦੇ ਕੰਮ ਦਾ ਆਪਣਾ ਮਹੱਤਵ ਸੀ। ਉਹਨਾਂ ਦੇ ਯਤਨ ਸਹਿਜੇ ਸਹਿਜੇ ਮਨੁੱਖਤਾ ਨੂੰ ਹਵਾ ਵਿੱਚ ਉੱਡਣ ਦੀ ਸ਼ਕਤੀ ਦੇਣ ਵੱਲ ਵਧ ਰਹੇ ਸਨ। ਅਸਲ ਵਿੱਚ ਜਦ ਰਾਈਟ ਭਰਾਵਾਂ ਨੇ ਇਸ ਕਾਰਜ ਨੂੰ ਹੱਥ ਪਾਇਆ ਉਸ ਵੇਲੇ ਤੱਕ ਇਸਦੀ ਸਫਲਤਾ

ਲਈ ਆਧਾਰ ਤਿਆਰ ਹੋ ਚੁੱਕਾ ਸੀ। 1899 ਤੱਕ ਉਨ੍ਹਾਂ ਨੇ ਉੜਾਣ ਬਾਰੇ ਓਦੋਂ ਤੱਕ ਪ੍ਰਕਾਸ਼ਿਤ ਲੱਗਭੱਗ ਸਾਰਾ ਸਾਹਿਤ ਪੜ੍ਹਨ ਲਈ ਪ੍ਰਾਪਤ ਕਰ ਲਿਆ ਸੀ।

ਰਾਈਟ ਭਰਾਵਾਂ ਨੇ ਵੀ ਆਪਣਾ ਕੰਮ 1900 ਵਿੱਚ ਗਲਾਈਡਰ ਤਿਆਰ ਕਰ ਕੇ ਹੀ ਸ਼ੁਰੂ ਕੀਤਾ। ਇਸ ਤੋਂ ਪਹਿਲਾਂ ਉਹਨਾਂ ਪਤੰਗ ਬਨਾਉਣ ਅਤੇ ਉਡਾਉਣ ਦਾ ਸ਼ੌਂਕ ਪਾਲ ਰੱਖਿਆ ਸੀ ਪਰ ਇਸ ਸ਼ੌਂਕ ਤੋਂ ਵੀ ਉਨ੍ਹਾਂ ਉਡਣ ਬਾਰੇ ਬਹੁਤ ਕੁਝ ਸਿੱਖਿਆ ਕਿਉਂਕਿ ਉਹ ਪਤੰਗਾਂ ਦੀ ਉਡਾਣ ਦਾ ਵੀ ਬਹੁਤ ਗਹੁ ਨਾਲ ਅਧਿਐਨ ਕਰਦੇ। ਬਚਪਨ ਵਿੱਚ ਇੱਕ ਦਿਨ ਜਦ ਇੱਕ ਪਤੰਗ ਉਨ੍ਹਾਂ ਹੱਥੋਂ ਛੁੱਟ ਕੇ ਹਵਾ ਦੇ ਬੁਲ੍ਹੇ ਨਾਲ ਦੂਰ ਉਡ ਗਈ ਤਾਂ ਓਰਵਿਲ ਨੇ ਆਪਣੇ ਦੂਸਰੇ ਭਰਾ ਨੂੰ ਕਿਹਾ, '' ਵਿੱਲ ਹੋ ਸਕਦਾ ਏ, ਆਪਾਂ ਇੱਕ ਐਨੀ ਵੱਡੀ ਪਤੰਗ ਬਣਾ ਲਈਏ ਕਿ ਉਹ ਆਪਾਂ ਨੂੰ ਵੀ ਸਿੱਧੀ ਅਕਾਸ਼ ਵਿੱਚ ਉਡਾ ਕੇ ਲੈ ਜਾਏ।'' ਸੋ ਇੱਕ ਤਾਂ ਹਵਾ ਵਿੱਚ ਉਡ ਸਕਣ ਦਾ ਸੁਪਨਾ ਬਚਪਨ ਤੋਂ ਹੀ ਉਨ੍ਹਾਂ ਦੇ ਮਨ ਵਿੱਚ ਵਸਿਆ ਹੋਇਆ ਸੀ। ਦੂਸਰਾ ਤਕਨੀਕੀ ਹੁਨਰ ਉਨ੍ਹਾਂ ਵਿੱਚ ਸੁਭਾਵਿਕ ਤੌਰ ਤੇ ਬਹੁਤ ਜਿਆਦਾ ਸੀ। ਜਦ ਉਨ੍ਹਾਂ ਦੇ ਦੋਸਤ ਦਾ ਸਾਈਕਲ ਟੁੱਟ ਗਿਆ ਤਾਂ ਉਨ੍ਹਾਂ ਇਸ ਪਾਸੇ ਸੋਚਣਾ ਸ਼ੁਰੂ ਕਰ ਦਿੱਤਾ ਕਿ ਕਿਉਂ ਨਾ ਅਜਿਹਾ ਸਾਈਕਲ ਬਣਾਇਆ ਜਾਵੇ ਜਿਸਤੋਂ ਡਿੱਗਣ ਦਾ ਖਤਰਾ ਘੱਟ ਹੋਵੇ ਅਤੇ ਜੋ ਮਜਬੂਤ ਵੀ ਵੱਧ ਹੋਵੇ। ਸੋ ਉਨ੍ਹਾਂ ਨੇ ਸਾਈਕਲਾਂ ਦੀ ਦੁਕਾਨ ਕਰ ਲਈ ਅਤੇ ਦਿਨ ਰਾਤ ਇਸ ਕੰਮ ਵਿੱਚ ਲੱਗੇ ਰਹਿੰਦੇ । ਉਹ ਪੁਰਾਣੇ ਸਾਈਕਲਾਂ ਨੂੰ ਖੋਲ੍ਹ ਕੇ ਨਵੇਂ ਸੁਧਰੇ ਸਾਈਕਲ ਬਨਾਉਂਦੇ ਅਤੇ ਉਨ੍ਹਾਂ ਦਾ ਇਹ ਕੰਮ ਬਹੁਤ ਵਧੀਆ ਚੱਲਿਆ। ਤੀਸਰਾ ਉਹਨਾਂ ਵਿੱਚ ਮਿਹਨਤ ਅਤੇ ਕੰਮ ਪ੍ਰਤੀ ਲਗਨ ਬਹੁਤ ਸੀ। ਬਿਨਾਂ ਅੱਕੇ ਥੱਕੇ ਅਤੇ ਬਿਮਾਰੀ ਦੀ ਪਰਵਾਹ ਕੀਤੇ ਬਿਨਾਂ ਵੀ ਉਹ ਲਗਾਤਾਰ ਕੰਮ ਵਿੱਚ ਜੁਟੇ ਰਹਿੰਦੇ। ਚੌਥਾ ਉਹਨਾਂ ਨੇ ਉਡਾਣ ਦੇ ਖੇਤਰ ਦਾ ਅਧਿਐਨ ਬਹੁਤ ਡੂੰਘਾਈ ਨਾਲ ਕੀਤਾ। ਉਹਨਾਂ ਪਤੰਗਾਂ ਤੋਂ ਲੈ ਕੇ ਪੰਛੀਆਂ ਤੱਕ ਦੀ ਉਡਣ ਕ੍ਰਿਆ ਨੂੰ ਬਹੁਤ ਬਰੀਕੀ ਨਾਲ ਵਾਚਿਆ ਅਤੇ ਇਸ ਤੋਂ ਬਿਨਾਂ ਉਹਨਾਂ ਨੇ ਆਪਣੇ ਤੋਂ ਪਹਿਲਾਂ ਹੋਏ ਵਿਗਿਆਨੀਆਂ ਦੇ ਕੰਮ ਨੂੰ ਵੀ ਚੰਗੀ ਤਰ੍ਹਾਂ ਘੋਖਿਆ ਪਰਖਿਆ। ਇਹਨਾਂ ਸਾਰੇ ਗੁਣਾਂ ਦੇ ਸੁਮੇਲ ਕਰਕੇ ਹੀ ਸਫਲਤਾ ਨੇ ਆਖਰ ਉਨ੍ਹਾਂ ਦੇ ਪੈਰ ਚੁੰਮੇ।

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਾ ਹੈ ਰਾਈਟ ਭਰਾਵਾਂ ਨੇ ਗਲਾਈਡਰ ਤਿਆਰ ਕਰਕੇ ਉਨਾਂ ਵਿੱਚ ਉੜਾਣ ਕਰਨ ਦੇ ਤਜਰਬੇ ਕੀਤੇ ਉਹਨਾਂ ਦੋ ਕੁ ਸਾਲਾਂ ਵਿੱਚ ਸੈਂਕੜੇ ਉੜਾਣਾਂ ਕੀਤੀਆਂ ਅਤੇ ਉਹ ਹਰ ਉੜਾਣ ਬਾਅਦ ਆਪਣੇ ਗਲਾਈਡਰ ਨੂੰ ਹੋਰ ਸੁਧਾਰ ਲੈਂਦੇ। ਇਸ ਤਰ੍ਹਾਂ ਉਹਨਾਂ ਨੇ ਆਖਰ ਐਨਾ ਕੁ ਚੰਗਾ ਗਲਾਈਡਰ ਤਿਆਰ ਕਰ ਲਿਆ ਜਿਸਦਾ ਉਡਾਣ ਦੌਰਾਨ ਹਵਾ ਵਿੱਚ ਸਤੁੰਲਨ ਠੀਕ ਬਣਿਆ ਰਹਿੰਦਾ ਸੀ ਅਤੇ ਜੋ ਇੱਕ ਵਿਅਕਤੀ ਤੋਂ ਇਲਾਵਾ ਦੋ ਸੌ ਪੌਂਡ ਹੋਰ ਵਜ਼ਨ ਵੀ ਚੁੱਕ ਸਕਦਾ ਸੀ। ਉਹ ਇਸ ਵਿੱਚ ਇੱਕ ਇੰਜਣ ਲਗਾਉਣਾ ਚਾਹੁੰਦੇ ਸਨ ਜੋ ਕਿ ਗਲਾਈਡਰ ਨੂੰ ਹਵਾਈ ਜਹਾਜ ਵਿੱਚ ਬਦਲਣ ਦੀ ਮੁਢਲੀ ਸ਼ਰਤ ਸੀ ਪਰ ਉਸ ਸਮੇਂ ਜੋ ਇੰਜਣ ਪ੍ਰਾਪਤ ਸਨ ਉਨ੍ਹਾਂ ਵਿਚੋਂ ਹਲਕੇ ਤੋਂ ਹਲਕੇ ਦਾ ਵੀ ਭਾਰ ਵੀ ਤਿੰਨ ਸੌ ਪੌਂਡ ਸੀ। ਸੋ ਉਹਨਾਂ ਨੇ ਅਜਿਹਾ ਇੰਜਣ ਵੀ ਖੁਦ ਬਨਾਉਣ ਦਾ ਫੈਸਲਾ ਕੀਤਾ ਜਿਸਦਾ ਵਜ਼ਨ ਦੋ ਸੌ ਪੌਂਡ ਤੋਂ ਵੱਧ ਨਾ ਹੋਵੇ।

ਉਹਨਾਂ ਨੇ ਇਹ ਮੁਸ਼ਕਿਲ ਵੀ ਹੱਲ ਕਰ ਲਈ। ਉਹਨਾਂ ਇੰਜਣ ਬਨਾਉਣ ਲਈ ਐਲਮੀਨੀਅਮ ਦੀ ਵਰਤੋਂ ਕੀਤੀ ਅਤੇ ਚਾਰ ਸਿਲੰਡਰ ਵਾਲਾ ਅੱਠ ਹਾਰਸ ਪਾਵਰ ਦਾ ਅਜਿਹਾ ਇੰਜਣ ਬਣਾ ਲਿਆ ਜਿਸਦਾ ਭਾਰ ਦੋ ਸੌ ਪੌਂਡ ਹੀ ਸੀ। ਇਹ ਇੰਜਣ ਫਿੱਟ ਕਰਕੇ ਉਨ੍ਹਾਂ ਪਹਿਲਾ ਹਵਾਈ ਜਹਾਜ ਬਣਾਇਆ ਅਤੇ ਇਸਦਾ ਤਜਰਬਾ ਕਰਨ ਲਈ ਉਹ ਕਿੱਟੀ ਹਾਕ ਗਏ।

ਇਸ ਵਿੱਚ ਪਹਿਲੀ ਉਡਾਣ ਕੌਣ ਭਰੇ ਇਹ ਫੈਸਲਾ ਕਰਨ ਲਈ ਟਾਸ ਕੀਤਾ ਗਿਆ ਜਿਸ ਵਿੱਚ ਵਿਲਬਰ ਜਿੱਤ ਗਿਆ। ਇਸ ਦਾ ਇੰਜਣ ਚਲਾਇਆ ਗਿਆ ਪਰ ਇਹ ਉੜਾਣ ਭਰਨ ਵਿੱਚ ਅਸਫਲ ਰਿਹਾ। ਜੋ ਦਰਸ਼ਕ ਇਹ ਅਚੰਭਾ ਦੇਖਣ ਲਈ ਇਕੱਠੇ ਹੋਏ ਸਨ ਉਹ ਮਾਯੂਸ ਹੋਕੇ ਘਰੋ ਘਰੀਂ ਚਲੇ ਗਏ ਅਤੇ ਦੋਹਵੇਂ ਭਰਾ ਆਪਣੇ ਜਹਾਜ ਨੂੰ ਦਰੁਸਤ ਕਰਨ ਵਿੱਚ ਰੁਝ ਗਏ।

17 ਦਸੰਬਰ 1903 ਨੂੰ ਇਸਦੀ ਦੋਬਾਰਾ ਪਰਖ ਕੀਤੀ ਗਈ। ਇਸ ਦਫਾ ਹਵਾਬਾਜ ਔਰਵਿੱਲ ਰਾਈਟ ਸੀ ਕਿਉਂਕਿ ਹੁਣ ਵਾਰੀ ਉਸ ਦੀ ਸੀ। ਜਹਾਜ ਹਵਾ ਵਿੱਚ ਉਡਿਆ ਅਤੇ 12 ਸੈਕਿੰਡ ਹਵਾ ਵਿੱਚ ਰਿਹਾ। ਚਾਹੇ 12 ਸੈਕਿੰਡ ਦਾ ਸਮਾਂ ਬਹੁਤ ਥੋੜ੍ਹਾ ਹੁੰਦਾ ਹੈ ਅਤੇ ਇਹ ਜਹਾਜ ਕੇਵਲ ਸੌ ਫੁੱਟ ਦੀ ਉਚਾਈ ਤੱਕ ਹੀ ਉਪਰ ਉਠਿਆ ਪਰ ਇਹਨਾਂ ਬਾਰਾਂ ਸੈਕਿੰਡਾਂ ਵਿੱਚ ਵਿਗਿਆਨ ਬਹੁਤ ਉੱਚਾ ਉਠ ਗਿਆ। ਪਹਿਲੀ ਵਾਰ ਮਨੁੱਖ ਮਸ਼ੀਨੀ ਸ਼ਕਤੀ ਰਾਹੀਂ ਹਵਾ ਵਿੱਚ ਉਡਿਆ। ਉਸ ਦਿਨ ਦੋਹਵਾਂ ਭਰਾਵਾਂ ਨੇ ਇਸ ਵਿੱਚ ਵਾਰੀ ਵਾਰੀ ਬੈਠ ਕੇ ਤਿੰਨ ਉਡਾਣਾਂ ਹੋਰ ਭਰੀਆਂ। ਆਖਰੀ ਵਾਰ ਵਿਲਬਰ ਇਸ ਵਿੱਚ 59 ਸੈਕਿੰਡ ਉਡਿਆ। ਇਸ ਤਰ੍ਹਾਂ ਅੱਜ ਤੋਂ ਠੀਕ ਸੌ ਸਾਲ ਪਹਿਲਾਂ ਮਨੁੱਖ ਦਾ ਹਵਾ ਵਿੱਚ ਉੱਡਣ ਦਾ ਸੁਪਨਾ ਹਕੀਕਤ ਵਿੱਚ ਬਦਲ ਗਿਆ।

ਅਗਲੇ ਦੋ ਸਾਲ ਰਾਈਟ ਭਰਾਵਾਂ ਨੇ ਆਪਣੇ ਹਵਾਈ ਜਹਾਜ ਦੇ ਮੂਲ ਢਾਂਚੇ ਨੂੰ ਸੁਧਾਰਣ ਵਿੱਚ ਸਖਤ ਮਿਹਨਤ ਕੀਤੀ। ਸਿੱਟੇ ਵਜੋਂ ਜਦ 1905 ਵਿੱਚ ਡੇਟਨ ਵਿਖੇ ਕਾਫੀ ਲੋਕਾਂ ਦੇ ਸਾਹਮਣੇ ਜਹਾਜ ਦਾ ਪ੍ਰਦਰਸ਼ਨ ਕੀਤਾ ਗਿਆ ਤਾਂ ਉਹਨਾਂ ਦੇ ਜਹਾਜ ਨੇ 24 ਮੀਲ ਦੀ ਉਡਾਣ ਭਰੀ ਅਤੇ ਇਹ 38 ਮਿੰਟ ਹਵਾ ਵਿੱਚ ਰਿਹਾ। ਇਸ ਪ੍ਰਦਰਸ਼ਨ ਨੇ ਹਵਾਈ ਜਹਾਜ ਦੀ ਸਫਲਤਾ ਪ੍ਰਤੀ ਸਾਰੇ ਸ਼ੰਕਾਲੂਆਂ ਦੇ ਭਰਮ ਨਵਿਰਤ ਕਰ ਦਿੱਤੇ। ਅਗਲੇ ਕੁਝ ਹੀ ਸਾਲਾਂ ਵਿੱਚ ਹਵਾਈ ਜਹਾਜ ਆਧੁਨਿਕ ਮਨੁੱਖੀ ਜੀਵਨ ਦਾ ਇੱਕ ਅਹਿਮ ਅੰਗ ਬਣ ਗਿਆ

*(ਇਸ ਲੇਖ ਦਾ ਮੂਲ ਸੋਮਾ : ਪ੍ਰੋ. ਕੁਲਬੀਰ ਸਿੰਘ ਰਚਿਤ ਪੁਸਤਕ ਮਨੁੱਖ ਦੀ ਉੜਾਣ)*





## ਖ਼ਬਰ ਹੈ ਕਿ...

### ਦੇਸ਼ 'ਚ 68 ਫੀਸਦੀ ਲੋਕ ਮਨੋਵਿਕਾਰਾਂ ਤੋਂ ਪੀੜਤ

ਵਾਰਾਣਸੀ, 29 ਨਵੰਬਰ (ਯੂ.ਐਨ.ਆਈ.)- ਕੇਂਦਰੀ ਸਿਹਤ ਮੰਤਰਾਲੇ ਦੇ ਡੀ.ਜੀ. (ਆਮ ਸਿਹਤ) ਡਾ. ਐਸ. ਪੀ. ਅਗਰਵਾਲ ਨੇ ਬਾਲ ਅਵਸਥਾ ਤੋਂ ਹੀ ਬੱਚਿਆਂ ਦੀ ਮਾਨਸਿਕ ਸਿਹਤ ਦੀ ਸੁਰੱਖਿਆ 'ਤੇ ਖਾਸ ਜ਼ੋਰ ਦਿੰਦੇ ਹੋਏ ਕੱਲ ਕਿਹਾ ਕਿ ਇਸ ਤਰ੍ਹਾਂ ਨਾ ਕਰਨ 'ਤੇ ਹੀ ਅੱਜ ਦੇਸ਼ ਵਿਚ 60 ਫੀਸਦੀ ਤੋਂ ਜ਼ਿਆਦਾ ਲੋਕ ਮਾਨਸਿਕ ਰੋਗਾਂ ਤੋਂ ਪੀੜਤ ਹਨ। ਉਹ ਇਥੇ ਤਿੰਨ ਦਿਨਾਂ ਮਨੋਚਕਿਤਸਕ ਕਾਂਗਰਸ ਦਾ ਉਦਘਾਟਨ ਕਰਨ ਉਪਰੰਤ ਬੋਲ ਰਹੇ ਸਨ। ਉਨ੍ਹਾਂ ਕਿਹਾ ਕਿ ਅਸਲੀ ਜੀਵਨ ਦੀ ਸਮੱਸਿਆਵਾਂ ਅਤੇ ਮਨੋਵਿਕਾਰਾਂ ਤੋਂ ਬੱਚੇ ਤੇ ਨੌਜਵਾਨ ਅਛੂਤੇ ਨਹੀਂ ਹਨ।

ਸੰਮੇਲਨ ਦੇ ਪ੍ਰਮੁੱਖ ਆਯੋਜਕ ਡਾ. ਹੇਮੰਤ ਸਿੰਘ ਨੇ ਕਿਹਾ ਕਿ ਛੋਟਾ ਪਰਿਵਾਰ ਬੱਚਿਆਂ ਵਿਚ ਮਾਨਸਿਕ ਰੋਗ ਪੈਦਾ ਕਰਨ ਦਾ ਪ੍ਰਮੁੱਖ ਕਾਰਕ ਹੈ। ਛੋਟੇ ਪਰਿਵਾਰ ਵਿੱਚ ਬੱਚਿਆਂ ਦੇ ਮਾਤਾ-ਪਿਤਾ ਆਪਣੇ ਕੰਮਾਂ ਅਤੇ ਆਪਣੀਆਂ ਸਮੱਸਿਆਵਾਂ ਵਿਚ ਉਲਝੇ ਰਹਿੰਦੇ ਹਨ। ਡਾ. ਹੇਮੰਤ ਅਨੁਸਾਰ ਇਹੋ ਜਿਹੀਆਂ ਹਾਲਤਾਂ ਵਿਚ ਉਨ੍ਹਾਂ ਦੇ ਕੋਲ ਬੱਚਿਆਂ ਲਈ ਕੋਈ ਸਮਾਂ ਨਹੀਂ ਹੁੰਦਾ ਅਤੇ ਇਹ ਇਕੱਲਾਪਨ ਮਹਿਸੂਸ ਕਰਦੇ ਹਨ। ਉਨ੍ਹਾਂ ਵਿਚ ਡਿਪਰੈਸ਼ਨ ਵਧਦਾ ਜਾਂਦਾ ਹੈ। ਇਸਤੋਂ ਇਲਾਵਾ ਸਕੂਲ ਵਿਚ ਪੜ੍ਹਾਈ ਅਤੇ ਚੰਗੇ ਅੰਕ ਲੈਣ ਦਾ ਦਬਾਅ ਵੀ ਤਣਾਅ ਪੈਦਾ ਕਰਦਾ ਹੈ। ਡਾ.ਹੇਮੰਤ ਨੇ ਮਾਪਿਆਂ ਨੂੰ ਸਲਾਹ ਦਿੱਤੀ ਕਿ ਬੱਚਿਆਂ ਦੀ ਵਧੀਆ ਮਾਨਸਿਕ ਸਿਹਤ ਲਈ ਉਨ੍ਹਾਂ ਦਾ ਪੂਰਾ ਖਿਆਲ ਰੱਖਣ। ਉਨ੍ਹਾਂ ਨਾਲ ਗੱਲਬਾਤ ਕਰੋ। ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਜਾਣਨ ਦੀ ਕੋਸ਼ਿਸ਼ ਕਰੋ।

**(ਜੱਗਬਾਣੀ)**

### ਜਦੋਂ ਗ੍ਰੰਥੀ ਨੇ ਵਿਆਹ ਵਾਲੇ ਜੋੜੇ ਨੂੰ ਅਸ਼ੀਰਵਾਦ ਦੀ ਥਾਂ ਸ਼ਰਧਾਂਜਲੀ ਦਿੱਤੀ।

ਜੈਂਤੀਪੁਰ, 2 ਦਸੰਬਰ- ਇੱਥੋਂ ਥੋੜ੍ਹੀ ਦੂਰ ਪਿੰਡ ਪਾਖਰਪੁਰ 'ਚ ਰਾਜਿੰਦਰ ਕੁਮਾਰ ਦੇ ਵਿਆਹ ਸਮੇਂ ਸਥਿਤੀ ਉਸ ਸਮੇਂ ਬੜੀ ਅਜੀਬੋ-ਗਰੀਬ ਬਣ ਗਈ ਜਦੋਂ ਰਾਜਿੰਦਰ ਕੁਮਾਰ (ਸੋਨੀ) ਆਪਣੀ ਹਮਸਫਰ ਕੁਲਬੀਰ ਕੌਰ ਪੁਤਰੀ ਸ੍ਰੀ ਧਰਮ ਸਿੰਘ ਵਾਸੀ ਗੁਰਦਾਸਪੁਰ ਨਾਲ ਪਨੂੰ ਪੈਲੇਸ ਤੋਂ ਚਾਹ ਪੀ ਕੇ ਗੁਰਦੁਆਰਾ ਭਾਲੋਵਾਲੀ ਰੋਡ ਅਲੀਵਾਲ ਵਿਚ ਲਾਵਾਂ ਲੈਣ ਗਏ, ਤਾਂ ਗ੍ਰੰਥੀ ਸਿੰਘ ਵਿਆਹ ਵਾਲੇ ਜੋੜੇ ਨੂੰ ਸ਼ਰਧਾਂਜਲੀ ਭੇਂਟ ਕਰਨ ਲੱਗ ਪਿਆ। ਜਦੋਂ ਅਰਦਾਸ ਹੋ ਗਈ ਤਾਂ ਉਥੇ ਮੌਜੂਦ ਪੱਤਰਕਾਰ ਸ੍ਰੀ ਬਲਵੰਤ ਸਿੰਘ ਭਗਤ ਨੇ ਗ੍ਰੰਥੀ ਸਿੰਘ ਨੂੰ ਪੁੱਛਿਆ ਕਿ ਉਹ ਆਸ਼ੀਰਵਾਦ ਦੀ ਬਜਾਏ, ਸ਼ਰਧਾਂਜਲੀ ਭੇਂਟ ਕਰ ਰਿਹਾ ਹੈ, ਤਾਂ ਗ੍ਰੰਥੀ ਸਿੰਘ ਕੋਈ ਜਵਾਬ ਨਹੀਂ ਆਇਆ। ਉਥੇ ਹਾਜਰ ਵਿਅਕਤੀਆਂ ਨੇ ਸ਼੍ਰੋਮਣੀ ਕਮੇਟੀ ਤੋਂ ਮੰਗ ਕੀਤੀ ਕਿ ਇਸ ਗ੍ਰੰਥੀ ਸਿੰਘ ਦੀ ਜਾਂਚ ਕੀਤੀ ਜਾਵੇ। **(ਨਵਾਂ ਜ਼ਮਾਨਾ)**

### 3 ਧਾਰਮਿਕ ਸਥਾਨਾਂ 'ਚੋਂ ਨਕਦੀ ਚੋਰੀ

ਭਵਾਨੀਗੜ੍ਹ, 4 ਦਸੰਬਰ (ਮਨੋਜ)- ਲੋਕਾਂ ਦੇ ਘਰਾਂ, ਦੁਕਾਨਾਂ ਵਿਚ ਚੋਰੀ ਕਰਨ ਪਿੱਛੋਂ ਚੋਰਾਂ ਨੇ ਹੁਣ ਸਰਵਸ਼ਕਤੀਮਾਨ ਮੰਨੇ ਜਾਂਦੇ ਰੱਬ ਦੇ ਘਰ ਨੂੰ ਵੀ ਆਪਣਾ ਨਿਸ਼ਾਨਾ ਬਨਾਉਣਾ ਸ਼ੁਰੂ ਕਰ ਦਿੱਤਾ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਚੋਰਾਂ ਨੇ ਪਿੰਡ ਨਾਗਰਾ, ਬਲਿਆਲ ਅਤੇ ਥੰਮਣ ਸਿੰਘ ਵਾਲਾ ਵਿਚ ਤਿੰਨ ਧਾਰਮਿਕ ਸਥਾਨਾਂ ਵਿਚ ਗੋਲਕਾਂ ਤੋੜ ਕੇ ਨਕਦੀ ਚੋਰੀ ਕਰ ਲਈ। ਮਿਲੀ ਜਾਣਕਾਰੀ ਅਨੁਸਾਰ ਚੋਰ ਭਵਾਨੀਗੜ੍ਹ ਨੇੜਲੇ ਪਿੰਡ ਬਲਿਆਲ ਦੇ ਗੁਰਦੁਆਰੇ ਦੀ ਗੋਲਕ ਵਿਚੋਂ ਰੁਪਏ ਕੱਢ ਕੇ ਫਰਾਰ ਹੋ ਗਏ। ਗੁਰਦੁਆਰੇ ਦੇ ਪਿਛਲੇ ਪਾਸੇ ਗੇਟ ਅੱਗੇ ਕਾਰ ਦੇ ਟਾਇਰਾਂ ਦੇ ਨਿਸ਼ਾਨ ਹੋਣ ਕਾਰਨ ਸ਼ੱਕ ਕੀਤਾ ਜਾ ਰਿਹਾ ਹੈ ਕਿ ਚੋਰ ਕਾਰ ਵਿਚ ਆਏ ਸਨ। ਪਿੰਡ ਨਾਗਰਾ ਵਿਚ ਗੁੱਗਾ ਮਾੜੀ ਵਿਚ ਵੀ ਚੋਰਾਂ ਨੇ ਗੋਲਕ ਦੇ ਜਿੰਦਰੇ ਤੋੜ ਕੇ ਰਕਮ ਚੋਰੀ ਕਰ ਲਈ।

ਇਸੇ ਤਰ੍ਹਾਂ ਪਿੰਡ ਥੰਮਣ ਸਿੰਘ ਵਾਲਾ ਵਿਖੇ ਵੀ ਗੁਰਦੁਆਰਾ ਸਾਹਿਬ ਦੀ ਗੋਲਕ ਵਿਚੋਂ ਚੋਰਾਂ ਨੇ ਜਿੰਦਰੇ ਭੰਨ ਕੇ ਰਕਮ ਕੱਢ ਲਈ। ਪੁਲਸ ਨੇ ਕੇਸ ਦਰਜ ਕਰ ਕੇ ਚੋਰਾਂ ਦੀ ਭਾਲ ਸ਼ੁਰੂ ਕਰ ਦਿੱਤੀ ਹੈ।

**(ਜੱਗਬਾਣੀ)**

### ਡਾਇਣ ਕਹਿ ਕੇ ਔਰਤ ਦਾ ਸਿਰ ਕੱਟ ਕੇ ਪੂਰੇ ਪਿੰਡ ਵਿਚ ਘੁਮਾਇਆ

ਰਾਂਚੀ, 3 ਦਸੰਬਰ (ਆਈ.ਏ.ਐਨ.ਐਸ)-ਝਾਰਖੰਡ ਦੀ ਰਾਜਧਾਨੀ ਰਾਂਚੀ ਤੋਂ 45 ਕਿਲੋਮੀਟਰ ਦੂਰ ਬਜਾਰਾ ਪਿੰਡ ਵਿਚ ਅਪਰਾਧਕ ਪਿੱਠਭੂਮੀ ਵਾਲੇ ਇਕ ਵਿਅਕਤੀ ਬੁੱਧੂ ਭਗਤ ਨੇ ਇਕ ਔਰਤ ਨੂੰ ਡਾਇਣ ਕਰਾਰ ਦੇ ਕੇ ਉਸ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਇਸ ਜ਼ਾਲਮ ਕਾਤਲ ਨੇ ਔਰਤ ਦੇ ਕੱਟੇ ਹੋਏ ਸਿਰ ਨੂੰ ਪੂਰੇ ਪਿੰਡ ਵਿਚ ਘੁਮਾਇਆ। ਇਸ ਦ੍ਰਿਸ਼ ਨਾਲ ਪਿੰਡ ਵਿਚ ਸਨਸਨੀ ਫੈਲ ਗਈ।

ਪੁਲਸ ਦੇ ਇਕ ਸੀਨੀਅਰ ਅਧਿਕਾਰੀ ਨੇ ਦੱਸਿਆ ਕਿ ਮੰਗਲਵਾਰ ਨੂੰ ਉਸ ਨੇ ਪਿੰਡ ਪਰਤਣ ਵੇਲੇ ਪਿੰਡ ਦੀ ਇਕ ਔਰਤ ਤੇਲੀ ਉਰਾਂਵ ਨੂੰ ਫੜ ਲਿਆ। ਤੇਲੀਆ ਆਪਣੇ ਖੇਤ ਵਿਚ ਘਾਹ ਕੱਟਣ ਜਾ ਰਹੀ ਸੀ। ਦੋਵਾਂ ਦੇ ਵਿਚਕਾਰ ਕਾਫੀ ਬਹਿਸ ਹੋਈ। ਭਗਤ ਨੇ ਤੇਲੀਆ ਨੂੰ ਡਾਇਣ ਕਰਾਰ ਦੇ ਕੇ ਉਸ ਦੀ ਕੁੱਟਮਾਰ ਸ਼ੁਰੂ ਕਰ ਦਿੱਤੀ। ਇਸ ਤੋਂ ਪਹਿਲਾਂ ਕਿ ਆਲੇ ਦੁਆਲੇ ਦੇ ਲੋਕ ਕੁਝ ਕਰਦੇ, ਉਸ ਨੇ ਇਸ ਔਰਤ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਭਗਤ ਨੇ ਲੋਕਾਂ ਨੂੰ ਚਿੱਲਾ ਕੇ ਕਿਹਾ ਕਿ ਪਿੰਡ ਦੀਆਂ ਸਾਰੀਆਂ ਸਮੱਸਿਆਵਾਂ ਲਈ ਇਹੀ ਔਰਤ ਜ਼ਿੰਮੇਵਾਰ ਹੈ, ਇਸ ਲਈ ਉਸ ਨੇ ਇਸ ਦਾ ਸਿਰ ਕੱਟ ਦਿੱਤਾ ਹੈ। ਭਗਤ ਨੇ ਖੂਨ ਟਪਕਦੇ ਸਿਰ ਨੂੰ ਪੂਰੇ ਪਿੰਡ ਵਿਚ ਘੁਮਾਇਆ। ਵਰਣਨਯੋਗ ਹੈ ਕਿ ਪਿਛਲੇ 6 ਸਾਲਾਂ ਵਿਚ ਝਾਰਖੰਡ ਵਿਚ 600 ਔਰਤਾਂ ਨੂੰ ਡਾਇਣ ਹੋਣ ਦੇ ਸ਼ੱਕ ਹੇਠ ਮੌਤ ਦੀ ਨੀਂਦ ਸੁਆਇਆ ਜਾ ਚੁੱਕਿਆ ਹੈ। **(ਜੱਗਬਾਣੀ)**

## ਖੋਜ ਖ਼ਬਰ

### ਵਾਤਾਵਰਣ ਮੁਖੀ ਦੇ ਜਿਸਮ ਵਿਚੋਂ ਵੀ ਜਹਿਰੀਲੇ ਰਸਾਇਣ ਮਿਲੇ

ਵਾਤਾਵਰਣ ਪ੍ਰਦੂਸ਼ਣ ਤੋਂ ਕੋਈ ਵੀ ਬਚਿਆ ਨਹੀਂ ਹੈ। ਜਦੋਂ ਯੂਰਪੀਅਨ ਯੂਨੀਅਨ ਦੀ ਵਾਤਾਵਰਣ ਮੁਖੀ ਮਿਸ ਮਰਗੌਤ ਵਾਲਸਟਰੌਂਮ ਦੇ ਜਿਸਮ ਵਿਚੋਂ 28 ਜਹਿਰੀਲੇ ਰਸਾਇਣ ਨੋਟ ਕੀਤੇ ਗਏ ਤਾਂ ਇਸ ਖਬਰ ਨੇ ਵਾਤਾਵਰਣ ਬਚਾਉ ਸੰਸਥਾ ਦੇ ਮਾਹਿਰਾਂ ਨੂੰ ਭੈਅ ਭੀਤ ਕਰ ਦਿੱਤਾ। ਉਸਨੇ ਆਪਣੇ ਆਪ ਨੂੰ ਉਸ ਕੇਸ ਦੀ ਮਜਬੂਤੀ ਲਈ ਪੇਸ਼ ਕੀਤਾ ਸੀ ਜਿਹੜਾ ਯੂਰਪੀਨ ਯੂਨੀਅਨ ਦੇ ਵਾਤਾਵਰਣ ਮਾਹਿਰ, ਸੁਰਖਿਅਤ ਨਿਯਮਾਂ ਵਾਸਤੇ ਲੜ ਰਹੇ ਹਨ। ਜਦੋਂ ਕਿ ਉਦਯੋਗਪਤੀ ਇਸ ਕੇਸ ਦੀ ਵਿਰੋਧਤਾ ਕਰ ਰਹੇ ਹਨ। ਇਹਨਾਂ ਜਹਿਰੀਲੇ ਰਸਾਇਣਾਂ ਵਿਚੋਂ ਡੀ.ਡੀ.ਟੀ. ਇੱਕ ਹੈ ਜੋ ਯੂਰਪ ਦੇ ਮੁਲਕਾਂ ਵਿੱਚ 1983 ਤੋਂ ਪਾਬੰਦੀ ਸ਼ੁਦਾ ਹੈ।

*Down to Earth* ਵਿਚੋਂ

-o-o-o-o-o-

### ਵਾਸ਼ਪ ਬਣ ਕੇ ਉਡਣ ਵਾਲੇ ਪਾਣੀ ਨੂੰ ਬਚਾਉਣ ਦੀ ਨਵੀਂ ਵਿਧੀ

ਕੈਨੇਡਾ ਦੀ ਇੱਕ ਕੰਪਨੀ 'ਫਲੈਕਸੀਬਲ ਸੋਲੂਸ਼ਨ' ਪਾਣੀ ਨੂੰ ਵਾਸ਼ਪ ਬਣ ਕੇ ਉਡਣ ਤੋਂ ਬਚਾਉਣ ਲਈ ਇੱਕ ਵਾਤਾਵਰਣ ਪੱਖੀ ਕਾਢ ਕੱਢੀ ਹੈ। ਇਸ ਮੁਤਾਬਿਕ ਪਾਣੀ ਉਪਰ ਆਰਗੈਨਿਕ ਮੌਲੀਕਿਊਲਜ਼ ਦੀ ਇੱਕ ਬਹੁਤ ਮਹੀਨ ਤਹਿ ਵਿਛਾਈ ਜਾਂਦੀ ਹੈ ਜਿਸ ਨਾਲ ਹਰ ਸਾਲ ਲੱਖਾਂ ਗੈਲਨ ਪਾਣੀ ਨੂੰ ਜਾਇਆ ਹੋਣ ਤੋਂ ਬਚਾਇਆ ਜਾ ਸਕੇਗਾ। ਇਹ ਤਕਨੀਕ ਜਲਦੀ ਹੀ ਮੰਡੀ ਵਿੱਚ ਆ ਰਹੀ ਹੈ। ਬਹੁਤ ਸਾਰੇ ਮੁਲਕਾਂ ਵਿੱਚ ਕੀਤੇ ਤਜਰਬਿਆਂ ਤੋਂ ਪਤਾ ਲੱਗਿਆ ਹੈ ਕਿ ਇਸ ਤਕਨੀਕ ਨਾਲ ਘੱਟੋ ਘੱਟ 30 ਪ੍ਰਤੀਸ਼ਤ ਪਾਣੀ ਦੀ ਵਾਸ਼ਪੀਕਰਨ ਤੋਂ ਸੁਰੱਖਿਆ ਕੀਤੀ ਜਾ ਸਕਦੀ ਹੈ।

*Down to Earth* ਵਿਚੋਂ

-o-o-o-o-o-

### ਜਵਾਰਭਾਟੇ ਤੋਂ ਬਿਜਲੀ

ਖ਼ਬਰ ਹੈ ਕਿ ਨਾਰਵੇ ਮੁਲਕ ਨੇ ਸਮੁੰਦਰ ਵਿੱਚ ਉਠਦੀਆਂ ਜਵਾਰ ਭਾਟੇ ਦੀਆਂ ਲਹਿਰਾਂ ਨਾਲ ਚੱਲਣ ਵਾਲਾ ਇੱਕ ਬਿਜਲੀਘਰ ਬਣਾ ਲਿਆ। ਇਹ ਬਿਜਲੀ ਘਰ ਸਮੁੰਦਰ ਵਿੱਚ ਸਥਾਪਤ ਕੀਤਾ ਗਿਆ ਹੈ ਅਤੇ ਇਹ ਦੁਨੀਆਂ ਦਾ ਆਪਣੀ ਕਿਸਮ ਦਾ ਪਹਿਲਾ ਬਿਜਲੀ ਘਰ ਹੈ।

*Science Reporter* ਵਿਚੋਂ

-o-o-o-o-o-

### ਸਾਇੰਸ ਲੋਕਾਂ ਲਈ

*ਫਰਾਂਸਿਸਕੋ ਦੀ ਸੰਸਥਾ 'ਪਬਲਿਕ ਲਾਇਬ੍ਰੇਰੀ ਆਫ ਸਾਇੰਸ' ਨੇ ਸਾਇੰਸ ਦੀ ਦੁਨੀਆਂ ਨਾਲ ਦਿਲਚਸਪੀ ਰੱਖਣ ਵਾਲਿਆਂ ਲਈ ਬਹੁਤ ਅਹਿਮ ਕਦਮ ਚੁੱਕਿਆ ਹੈ। ਜੋ ਸੂਚਨਾ ਪਹਿਲਾਂ ਸਿਰਫ ਸਾਇੰਸ ਦੇ ਅਦਾਰਿਆਂ ਤੱਕ ਮਹਿਦੂਦ ਰਹਿੰਦੀ ਸੀ, ਇਸ ਨੇ ਆਮ ਆਦਮੀ ਤੱਕ ਪਹੁੰਚਾਉਣ ਵਾਸਤੇ ਇੰਟਰਨੈੱਟ ਉਤੇ ਇੱਕ ਜਰਨਲ* ***PLoS-Biology*** *ਦੇ ਨਾਂ ਹੇਠ ਕੱਢਿਆ ਹੈ। ਇਸ ਦਾ ਮਕਸਦ ਸਾਇੰਸ ਦੀ ਦੁਨੀਆ ਦੀ ਨਵੀਂ ਤੋਂ ਨਵੀਂ ਜਾਣਕਾਰੀ ਹਰ ਉਸ ਸਖਸ਼ ਤੱਕ ਪਹੁੰਚਾਉਣਾ ਹੈ ਜਿਹੜਾ ਸਾਇੰਸ ਵਿੱਚ ਦਿਲਚਸਪੀ ਰੱਖਦਾ ਹੈ।*

*ਇਸ ਮੈਗਜੀਨ ਦੀ ਬਹੁਤ ਹੀ ਵਧੀਆ ਗੱਲ ਇਹ ਹੈ ਕਿ ਇਸਦੇ ਲੇਖਕ ਉਹ ਸਾਰੀ ਕੀਮਤ ਆਪ ਹੀ ਤਾਰਦੇ ਹਨ ਜਿਹੜੀ ਉਸਨੂੰ ਚਲਾਉਣ ਵਾਸਤੇ ਚਾਹੀਦੀ ਹੈ। ਇਸਦਾ ਪਹਿਲਾ ਅੰਕ 13 ਅਕਤੂਬਰ ਤੋਂ ਵੈਬ ਉਪਰ ਜਾਰੀ ਹੋ ਗਿਆ ਹੈ।*

*ਇਸ ਜਰਨਲ ਦਾ ਮੋਢੀ ਨੋਬਲ ਇਨਾਮ ਜੇਤੂ ਅਤੇ ਅਮਰੀਕਾ ਦੀ ਕੌਮੀ ਸਿਹਤ ਸੰਸਥਾ ਦਾ ਸਾਬਕਾ ਡਾਇਰੈਕਟਰ ਹੈਰੋਲਡ ਵਰਮੁਸ ਹੈ। ਅਤੇ ਹੋਰ ਵੀ ਵਧੀਆ ਗੱਲ ਹੈ ਕਿ ਹੈਰੋਲਡ ਦੀ ਇਸ ਯੋਜਨਾ ਨੂੰ 180 ਮੁਲਕਾਂ ਦੇ ਤਿੰਨ ਹਜਾਰ ਸਾਇੰਸਦਾਨਾਂ ਦੀ ਹਮਾਇਤ ਹਾਸਲ ਹੈ। ਵਰਮੂਸ, ਮਨੁੱਖੀ ਜੀਨੋਮ ਪ੍ਰਾਜੈਕਟ ਦੇ ਨਤੀਜਿਆਂ ਉੱਪਰ ਕਿਸੇ ਦੀ ਇਜ਼ਾਰੇਦਾਰੀ/ਮਲਕੀਅਤ ਵਰਗੇ ਲੋਕਾਂ ਦੇ ਖਿਲਾਫ ਡਟਣ ਵਾਲਾ ਜਾਣਿਆ ਪਛਾਣਿਆ ਸ਼ਖਸ਼ ਹੈ। ਇਹ ਜਰਨਲ ਦੁਨੀਆ ਦੇ ਮਸ਼ਹੂਰ ਤੇ ਸਥਾਪਿਤ ਪਰਚਿਆਂ 'ਨੇਚਰ' ਅਤੇ 'ਸਾਇੰਟਿਸਟ', ਸਾਇੰਸ ਐਂਡ ਸੈੱਲ ਦੇ ਮੁਕਾਬਲੇ ਤੇ ਆਉਣ ਵਾਲਾ ਪਹਿਲਾ ਮੁਫਤ ਜਰਨਲ ਹੋਵੇਗਾ। ਇਹ ਅਦਾਰਾ ਇਸੇ ਤਰਾਂ ਦੇ ਹੋਰ ਪਰਚੇ ਵੀ ਕੱਢਣ ਦੀ ਸਕੀਮ ਬਣਾ ਰਿਹਾ ਹੈ।*

*ਪਹਿਲੇ ਅੰਕ ਵਿੱਚ ਹੀ ਦੁਨੀਆਂ ਦੇ ਨਾਮੀ ਸਾਇੰਸਦਾਨਾਂ ਨੇ ਇਹ ਇੱਛਾ ਜ਼ਾਹਿਰ ਕੀਤੀ ਹੈ ਕਿ ਉਹ ਖੋਜ ਨੂੰ ਅਮੀਰਾਂ ਦੇ ਹੱਥੋਂ ਕੱਢ ਕੇ ਆਮ ਆਦਮੀ ਤੱਕ ਪਹੁੰਚਾਉਣਾ ਚਾਹੁੰਦੇ ਹਨ ਅਤੇ ਇਸ ਪਰਚੇ ਨੂੰ ਆਪਣਾ ਆਹਲਾ ਕੰਮ ਭੇਜਣ ਦੀ ਖਾਹਿਸ਼ ਰਖਦੇ ਹਨ। ਇਹਨਾਂ ਸਾਇੰਸਦਾਨਾਂ ਵਿੱਚ ਦਿਮਾਗ ਬਦਲੀ ਉੱਪਰ ਕੰਮ ਕਰਨ ਵਾਲਾ ਮਸ਼ਹੂਰ ਸ਼ਖਸ ਮਿਗੂਅਲ ਨਿਕੋਲੇਲਿਸ ਵੀ ਹੈ। ਨਿਕੋਲੇਲਿਸ ਜਿਸ ਦੀ ਖੋਜ ਪਹਿਲਾਂ ਨੇਚਰ, ਪਰੋਸੀਡਿੰਗਜ਼ ਆਫ ਨੈਸ਼ਨਲ ਅਕਾਦਮੀ ਆਫ ਸਾਇੰਸਜ, ਸਾਇੰਸ ਵਗੈਰਾ ਵਰਗੇ ਸਥਾਪਿਤ ਪਰਚਿਆਂ ਦਾ ਸ਼ਿੰਗਾਰ ਬਣਦੀ ਸੀ ਨੇ ਕਿਹਾ, ''ਇਹ ਸਾਡੇ ਲਈ ਬੜਾ ਮਹੱਤਵਪੂਰਨ ਕਦਮ ਹੈ। ਇਹ ਬੜਾ ਸਾਫਗੋਅ ਬਿਆਨ ਹੈ''।*

*ਇਸ ਪਰਚੇ ਨੂੰ* ***www.plosbiology.org*** *ਵੈਬਸਾਈਟ ਤੇ ਪੜ੍ਹਿਆ ਅਤੇ ਉਤਾਰਿਆ ਜਾ ਸਕਦਾ ਹੈ।*

*ਪ੍ਰੋ. ਸ਼ੁਭਪ੍ਰੇਮ*



## ਜਿਗਿਆਸਾ

**ਜਿਗਿਆਸਾ:** ਜਵਾਲਾ ਜੀ ਮੰਦਰ (ਹਿਮਾਚਲ ਪ੍ਰਦੇਸ਼) ਵਿੱਚ ਲਾਟਾਂ ਕਿਵੇਂ ਕਈ ਸਦੀਆਂ ਤੋਂ ਨਿਕਲ ਰਹੀਆਂ ਹਨ। ਕੀ ਕੋਈ ਗੈਸ ਰਿਸ ਰਹੀ ਹੈ ਜਾਂ ਚਮਤਕਾਰ ਹੈ?

*ਰਮਨਪ੍ਰੀਤ ਛੱਜਲਵੱਡੀ(ਸ਼੍ਰੇਣੀ ਪੰਜਵੀਂ),*
*ਸ਼ਹੀਦ ਗਹਿਲ ਸਿੰਘ ਪਬਲਿਕ ਸਕੂਲ ਟਾਂਗਰਾਂ*

**ਉੱਤਰ:** ਧਰਤੀ ਹੇਠ ਬਹੁਤ ਥਾਵਾਂ ਤੇ ਕੁਦਰਤੀ ਗੈਸ ਦੇ ਭੰਡਾਰ ਹਨ ਜੋ ਬਲਣਸ਼ੀਲ ਹਨ। ਜਵਾਲਾ ਜੀ ਵਿਖੇ ਵੀ ਧਰਤੀ ਹੇਠ ਅਜਿਹੇ ਗੈਸ ਦੇ ਭੰਡਾਰ ਹਨ ਪਰ ਇਹ ਛੋਟੇ ਭੰਡਾਰ ਹਨ ਅਤੇ ਇਨ੍ਹਾਂ ਵਿੱਚੋਂ ਥੋੜ੍ਹੀ ਮਾਤਰਾ ਵਿੱਚ ਗੈਸ ਰਿਸਕੇ ਧਰਤੀ ਤੋਂ ਬਾਹਰ ਆਉਂਦੀ ਰਹਿੰਦੀ ਹੈ ਜਿਸ ਕਰਕੇ ਇੱਥੇ ਲਾਟਾਂ ਬਲਦੀਆਂ ਰਹਿੰਦੀਆਂ ਹਨ। ਇਹ ਕੋਈ ਚਮਤਕਾਰ ਨਹੀਂ ਸਗੋਂ ਇੱਕ ਆਮ ਕੁਦਰਤੀ ਵਰਤਾਰਾ ਹੈ, ਪਰ ਪਿਛਲੇ ਸਮਿਆਂ ਵਿੱਚ ਜਦੋਂ ਅਜਿਹੇ ਕੁਦਰਤੀ ਵਰਤਾਰਿਆਂ ਬਾਰੇ ਵਿਗਿਆਨਕ ਜਾਣਕਾਰੀ ਨਹੀਂ ਹੁੰਦੀ ਸੀ ਤਦ ਇਨ੍ਹਾਂ ਨੂੰ ਚਮਤਕਾਰ ਸਮਝ ਲੈਣਾ ਸੁਭਾਵਿਕ ਹੀ ਸੀ ਜੋ ਹੁਣ ਤੱਕ ਓਵੇਂ ਚੱਲਿਆ ਆ ਰਿਹਾ ਹੈ।

ਇਸਦੇ ਮੁਕਾਬਲੇ ਆਸਾਮ ਵਿੱਚ ਤੇਲ ਖੂਹਾਂ ਦੇ ਲਾਗਿਉਂ ਇਹ ਗੈਸ ਬਹੁਤ ਵੱਡੀ ਮਾਤਰਾ ਵਿੱਚ ਨਿਕਲਦੀ ਹੈ ਜਿਸ ਵਿੱਚੋਂ ਕੁਝ ਨੂੰ ਸਿਲੰਡਰਾਂ ਅਤੇ ਪਾਈਪਾਂ ਰਾਹੀਂ ਘਰਾਂ ਵਿੱਚ ਬਾਲਣ ਲਈ ਵਰਤਿਆ ਜਾਂਦਾ ਹੈ ਪਰ ਫਿਰ ਵੀ ਬਹੁਤ ਸਾਰੀ ਗੈਸ ਉੱਥੇ ਬਲਦੀ ਰਹਿੰਦੀ ਹੈ ਅਤੇ ਵੱਡੀਆਂ ਵੱਡੀਆਂ ਲਾਟਾਂ ਨਿਕਲਦੀਆਂ ਰਹਿੰਦੀਆਂ ਹਨ। ਪਰ ਉੱਥੇ ਇਹਨਾਂ ਦੀ ਪੂਜਾ ਨਹੀਂ ਕੀਤੀ ਜਾਂਦੀ ਕਿਉਂਕਿ ਇਹਨਾਂ ਦੀ ਅਸਲੀਅਤ ਬਾਰੇ ਸਭ ਨੂੰ ਜਾਣਕਾਰੀ ਹੈ।

**ਜਿਗਿਆਸਾ:** ਧਰਤੀ ਜੇ ਆਪਣੀ ਧੁਰੀ ਦੁਆਲੇ ਘੁੰਮਦੀ ਹੈ ਤਾਂ ਇਹ ਸਾਨੂੰ ਘੁੰਮਦੀ ਮਹਿਸੂਸ ਕਿਉਂ ਨਹੀਂ ਹੁੰਦੀ?

*ਜੋਬਨਜੀਤ ਸਿੰਘ (ਸ਼੍ਰੇਣੀ ਪੰਜਵੀਂ),*
*ਸੇਂਟ ਡੇਬੋਰਡਿੰਗ ਸਕੂਲ, ਜੰਡਿਆਲਾ ਗੁਰੂ*

**ਉੱਤਰ:** ਧਰਤੀ ਦੇ ਘੁੰਮਣ ਦਾ ਅਨੁਭਵ ਸਾਨੂੰ ਕਿਉਂ ਨਹੀਂ ਹੁੰਦਾ ਇਹ ਸਮਝਾਉਣ ਲਈ ਵੈਸੇ ਤਾਂ ਇੱਕ ਵੱਡੇ ਲੇਖ ਦੀ ਜਰੂਰਤ ਹੈ ਜੋ ਤੁਹਾਨੂੰ ਕੁਝ ਹੋਰ ਪੜ੍ਹਾਈ ਕਰਨ ਤੋਂ ਬਾਅਦ ਹੀ ਸਮਝ ਆ ਸਕੇਗਾ। ਪਰ ਇੱਕ ਆਮ ਜਿਹੀ ਉਦਾਹਰਣ ਤੋਂ ਗੱਲ ਸਮਝੀ ਜਾ ਸਕਦੀ ਹੈ। ਜੇ ਕੋਈ ਗੱਡੀ ਜਾਂ ਬੱਸ ਇਕਸਾਰ ਰਫਤਾਰ ਨਾਲ ਚਲ ਰਹੀ ਹੋਵੇ ਅਤੇ ਉਸਦੇ ਚੱਲਣ ਦੀ ਬਿਲਕੁਲ ਕੋਈ ਆਵਾਜ ਨਾ ਹੋ ਰਹੀ ਹੋਵੇ ਅਤੇ ਉਸਤੋਂ ਬਾਹਰ ਵੀ ਕੁਝ ਦਿਖਾਈ ਨਾ ਦੇ ਰਿਹਾ ਹੋਵੇ ਤਾਂ ਸਾਨੂੰ ਇਹ ਬਿਲਕੁਲ ਅਨੁਭਵ ਨਹੀਂ ਹੋਵੇਗਾ ਕਿ ਇਹ ਗੱਡੀ ਚੱਲ ਰਹੀ ਹੈ। ਸਾਨੂੰ ਕੋਈ ਵੀ ਚੀਜ਼ ਚਲਦੀ ਉਦੋਂ ਹੀ ਮਹਿਸੂਸ ਹੁੰਦੀ ਹੈ ਜਦੋਂ ਇਹ ਆਲੇ ਦੁਆਲੇ ਦੀਆਂ ਵਸਤੂਆਂ ਦੀ ਤੁਲਨਾ ਵਿੱਚ ਆਪਣਾ ਸਥਾਨ ਬਦਲਦੀ ਹੈ ਜਾਂ ਇਸਦੀ ਰਫਤਾਰ ਵਧਦੀ ਘਟਦੀ ਹੈ। ਜਦ ਤੋਂ ਮਨੁੱਖ ਇਸ ਧਰਤੀ ਤੇ ਵਿਕਸਤ ਹੋਇਆ ਹੈ ਧਰਤੀ ਉਸੇ ਰਫਤਾਰ ਨਾਲ ਘੁੰਮ ਰਹੀ ਹੈ, ਅਤੇ ਧਰਤੀ ਉਪਰਲਾ ਸਾਰਾ ਕੁਝ ਵੀ ਉਸੇ ਰਫਤਾਰ ਨਾਲ ਘੁੰਮ ਰਿਹਾ ਹੈ। ਇਸ ਲਈ ਸਾਨੂੰ ਇਹ ਘੁੰਮਦੀ ਮਹਿਸੂਸ ਨਹੀਂ ਹੁੰਦੀ।

**ਜਿਗਿਆਸਾ:** ਅੰਕਲ ਜੀ, ਵਿਗਿਆਨ ਕਹਿੰਦਾ ਹੈ ਕਿ ਰੌਸ਼ਨੀ ਕਿਸੇ ਵਸਤੂ ਨਾਲ ਟਕਰਾਕੇ ਅੱਖ ਵਿੱਚ ਆਉਂਦੀ ਹੈ, ਇਸ ਤਰ੍ਹਾਂ ਸਾਨੂੰ ਉਹ ਵਸਤੂ ਦਿਖਾਈ ਦਿੰਦੀ ਹੈ, ਫਿਰ ਉੱਲੂ ਜਾਂ ਬਿੱਲੀ ਨੂੰ ਕਿਵੇਂ ਰਾਤ ਨੂੰ ਨਜ਼ਰ ਆ ਜਾਂਦਾ ਹੈ ਜਦ ਕਿ ਰਾਤ ਵੇਲੇ ਵਸਤੂ ਨਾਲ ਰੋਸ਼ਨੀ ਟਕਰਾਉਂਦੀ ਹੀ ਨਹੀਂ?

*ਕੁਲਵਿੰਦਰ ਸਿੰਘ, ਵਡਾਲਾ ਜੌਹਲ (ਸ਼੍ਰੇਣੀ ਪੰਜਵੀਂ)*

**ਉੱਤਰ:** ਉੱਲੂ ਅਤੇ ਬਿੱਲੀ ਵੀ ਰੋਸ਼ਨੀ ਦੀ ਮਦਦ ਨਾਲ ਹੀ ਵਸਤਾਂ ਨੂੰ ਵੇਖਦੇ ਹਨ ਪ੍ਰੰਤੂ ਉਹਨਾਂ ਦੀਆਂ ਅੱਖਾਂ ਬਹੁਤ ਘੱਟ ਰੋਸ਼ਨੀ ਵਿੱਚ ਵੀ ਦੇਖ ਸਕਣ ਦੇ ਯੋਗ ਹੁੰਦੀਆਂ ਹਨ। ਰਾਤ ਸਮੇਂ ਵੀ ਚੰਦ ਤੋਂ, ਤਾਰਿਆਂ ਤੋਂ ਜਾਂ ਦੂਰ ਜਗ ਰਹੀਆਂ ਰੋਸ਼ਨੀਆਂ ਤੋਂ ਥੋੜ੍ਹਾ ਬਹੁਤ ਪ੍ਰਕਾਸ਼ ਆਲੇ ਦੁਆਲੇ ਖਿੰਡਿਆ ਹੋਇਆ ਹੁੰਦਾ ਹੈ। ਉੱਲੂ ਅਤੇ ਬਿੱਲੀ ਦੀਆਂ ਅੱਖਾਂ ਦੀਆਂ ਪੁਤਲੀਆਂ ਬਹੁਤ ਵੱਡੀਆਂ ਹੁੰਦੀਆਂ ਹਨ ਜਿੱਥੋਂ ਕਿ ਰਾਤ ਸਮੇਂ ਵੀ ਕੁਝ ਨਾ ਕੁਝ ਪ੍ਰਕਾਸ਼ ਅੱਖਾਂ ਦੇ ਅੰਦਰ ਚਲਾ ਜਾਂਦਾ ਹੈ। ਦੂਸਰਾ ਇਨ੍ਹਾਂ ਦੀਆਂ ਅੱਖਾਂ ਦਾ ਅੰਦਰਲਾ ਪਰਦਾ (ਜਿਸਨੂੰ ਰੈਟੀਨਾ ਕਿਹਾ ਜਾਂਦਾ ਹੈ), ਥੋੜ੍ਹੇ ਪ੍ਰਕਾਸ਼ ਲਈ ਵੀ ਬਹੁਤ ਸੰਵੇਦਨਸ਼ੀਲ ਹੁੰਦਾ ਹੈ ਜਿਸ ਕਰਕੇ ਰਾਤ ਦੇ ਮਾਮੂਲੀ ਪ੍ਰਕਾਸ਼ ਵਿੱਚ ਵੀ ਇਨ੍ਹਾਂ ਜਾਨਵਰਾਂ ਦੀਆਂ ਅੱਖਾਂ ਨੂੰ ਵਸਤੂਆਂ ਦਿਖਾਈ ਦੇ ਜਾਂਦੀਆਂ ਹਨ। ਸਾਡੀਆਂ ਅੱਖਾਂ ਵਿੱਚ ਇਹ ਦੋਹਵੇਂ ਗੁਣ ਨਾ ਹੋਣ ਕਰਕੇ ਜਦ ਰੋਸ਼ਨੀ ਇੱਕ ਖਾਸ ਪੱਧਰ ਤੋਂ ਘਟ ਜਾਂਦੀ ਹੈ ਤਾਂ ਸਾਨੂੰ ਚੀਜਾਂ, ਵਸਤਾਂ ਦਿਖਾਈ ਦੇਣੋਂ ਹਟ ਜਾਂਦੀਆਂ ਹਨ ਅਤੇ ਸਾਨੂੰ ਆਸਪਾਸ ਪੂਰਨ ਹਨੇਰਾ ਜਾਪਣ ਲੱਗ ਜਾਂਦਾ ਹੈ।

ਸੋ ਇਹ ਕਹਿਣਾ ਠੀਕ ਨਹੀਂ ਕਿ ਉੱਲੂ ਅਤੇ ਬਿੱਲੀ ਰੋਸ਼ਨੀ ਦੀ ਅਣਹੋਂਦ ਵਿੱਚ ਦੇਖ ਸਕਦੇ ਹਨ ਸਗੋਂ ਸਹੀ ਗੱਲ ਇਹ ਹੈ ਕਿ ਇਹ ਜਾਨਵਰ ਬਹੁਤ ਥੋੜ੍ਹੀ ਰੋਸ਼ਨੀ ਵਿੱਚ ਵੀ ਦੇਖ ਲੈਂਦੇ ਹਨ।

ਹਾਂ, ਚਮਗਿੱਦੜ ਅਤੇ ਚਾਮਚੜਿੱਕਾਂ ਬਗੈਰ ਰੋਸ਼ਨੀ ਤੋਂ ਹੀ ਵਸਤੂਆਂ ਦਾ ਪਤਾ ਲਗਾ ਲੈਂਦੇ ਹਨ ਕਿਉਂਕਿ ਉਹਨਾਂ ਵਿੱਚ ਆਲੇ ਦੁਆਲੇ ਦੇ ਸੰਸਾਰ ਨੂੰ ਜਾਨਣ ਦੀ ਵਿਧੀ ਹੀ ਵੱਖਰੀ ਹੈ। ਉਹ ਆਪਣੇ ਮੂੰਹ ਵਿੱਚੋਂ ਆਵਾਜ਼ ਦੀਆਂ ਖਾਸ ਕਿਸਮ ਦੀਆਂ ਤਰੰਗਾਂ ਛੱਡਦੇ ਹਨ। ਇਹ ਤਰੰਗਾਂ ਜਦ ਆਲੇ ਦੁਆਲੇ ਦੀਆਂ ਵਸਤਾਂ ਨਾਲ ਟਕਰਾਕੇ ਵਾਪਸ ਆਉਂਦੀਆਂ ਹਨ ਤਾਂ ਉਨ੍ਹਾਂ ਨੂੰ ਆਲੇ ਦੁਆਲੇ ਦੀਆਂ ਵਸਤੂਆਂ ਦੀ ਸਥਿਤੀ ਅਤੇ ਉਨ੍ਹਾਂ ਦੇ ਆਕਾਰ ਬਾਰੇ ਗਿਆਨ ਹੋ ਜਾਂਦਾ ਹੈ। ਸੋ ਚਮਗਿੱਦੜ ਅਤੇ ਚਾਮਚੜਿੱਕ ਰੋਸ਼ਨੀ ਤੋਂ ਬਗੈਰ ਵੀ ਦੇਖ ਲੈਂਦੇ ਹਨ ਪਰ ਉਹ ਹੋਰ ਜਾਨਵਰਾਂ ਵਾਂਗ ਅੱਖਾਂ ਰਾਹੀਂ ਨਹੀਂ ਦੇਖਦੇ।

❖ ❖ ❖

# ਹਿੱਲੇ ਦਿਮਾਗ ਵਾਲਾ

*ਦਰਸ਼ਨ ਸਿੰਘ ਤੌਂਦਵਾਲ, ਜਲਾਲਆਣਾ*

ਮੈਂ ਕਾਲਜ ਤੋਂ ਆ ਕੇ, ਕੱਪੜੇ ਬਦਲ ਕੇ, ਚਾਹ ਪਾਣੀ ਪੀ ਕੇ ਪੜ੍ਹਨ ਬੈਠਦਾ ਹੀ ਸਾਂ ਕਿ ਬਾਹਰੋਂ ਇੱਕ ਬਜ਼ੁਰਗ ਦੀ ਆਵਾਜ਼ ਆਈ ਜੋ ਸਾਡੀ ਗਲੀ ਵਿੱਚ ਉੱਚੀ ਉੱਚੀ ਰੌਲਾ ਪਾਉਂਦਾ ਜਾਂਦਾ ਸੀ ਅਤੇ ਕਹਿ ਰਿਹਾ ਸੀ, 'ਇਹ ਆ ਗਿਆ ਵੱਡਾ ਸਿਆਣਾ, ਵੱਡਾ ਦੇਸ਼ਭਗਤ, ਇਹ ਬਦਲੂ ਦੁਨੀਆਂ ਨੂੰ, ਭਈ ਜਿਸਨੂੰ ਸਾਰੀ ਦੁਨੀਆਂ ਮੰਨਦੀ ਏ ਉਸਨੂੰ ਇਹ ਨਹੀਂ ਮੰਨਦਾ, ਇਸਨੂੰ ਕਿਸਨੇ ਬੰਦਾ ਬਣਾਇਆ, ਪਾਗ਼ਲ ਕਿਸੇ ਥਾਂ ਦਾ, ਇਹਦਾ ਦਿਮਾਗ਼ ਹਿੱਲ ਗਿਆ ਏ।

ਇਹ ਸਭ ਸੁਣਕੇ ਮੈਂ ਵੀ ਬਾਹਰ ਨਿਕਲਿਆ, ਤੁਰ ਪਿਆ ਉਧਰ ਨੂੰ, ਜਿਧਰੋਂ ਇਹ ਬਾਬਾ ਆ ਰਿਹਾ ਸੀ। ਅੱਗੇ ਸੱਥ ਵਿਚ ਜਾ ਕੇ ਦੇਖਿਆ ਕਿ ਨੌਜਵਾਨ ਕੁਝ ਬੋਲ ਰਿਹਾ ਸੀ। ਦਸ, ਪੰਦਰਾਂ ਬੰਦੇ ਉਸਦੇ ਆਸੇ ਪਾਸੇ ਖੜ੍ਹੇ ਸਨ। ਉਨ੍ਹਾਂ ਵਿਚ ਕੁਝ ਬੱਚੇ ਵੀ ਸਨ। ਪੰਜ ਚਾਰ ਨੂੰ ਛੱਡ ਕੇ ਸਾਰੇ ਤਮਾਸ਼ਾ ਵੇਖਣ ਵਾਲੇ ਸਨ। ਪਰ ਫਿਰ ਵੀ ਉਹ ਬੋਲਦਾ ਜਾ ਰਿਹਾ ਸੀ। ਮੈਂ ਵੀ ਇਕ ਪਾਸੇ ਜਾ ਕੇ ਖਲੋ ਗਿਆ।

ਇਹ ਆਦਮੀ ਸਾਡੇ ਪਿੰਡ ਦਾ ਹੀ ਸੀ। ਜਿਸਨੇ ਕਈ ਸਾਲ ਪਹਿਲਾਂ ਦਸਵੀਂ ਜਮਾਤ ਪਾਸ ਕੀਤੀ ਹੋਈ ਸੀ। ਕੋਈ ਕੰਮ ਕਾਰ ਨਹੀਂ ਮਿਲਿਆ। ਜ਼ਮੀਨ ਬਹੁਤ ਥੋੜ੍ਹੀ, ਦੋ ਭਰਾ ਤੇ ਘਰ ਦਾ ਗੁਜਾਰਾ ਬੜੀ ਮੁਸ਼ਕਲ ਨਾਲ ਚੱਲ ਰਿਹਾ ਹੈ। ਪਰ ਇਹ ਬੰਦਾ ਬੜਾ ਸੁਝਵਾਨ ਅਤੇ ਸੁਲਝਿਆ ਹੋਇਆ ਤੇ ਸਾਹਿਤਿਕ ਰੁਚੀਆਂ ਰੱਖਣ ਵਾਲਾ ਹੈ। ਇਹ ਕਿਤਾਬਾਂ, ਮੈਗਜ਼ੀਨਾਂ ਅਤੇ ਅਖਬਾਰਾਂ ਨੂੰ ਪੜ੍ਹਣ ਦਾ ਸ਼ੌਂਕ ਰੱਖਣ ਵਾਲਾ ਹੈ। ਭਾਵੇਂ ਉਹ ਆਰਥਿਕ ਪੱਖੋਂ ਕਮਜ਼ੋਰ ਹੈ, ਪਰ ਇਨ੍ਹਾਂ ਚੀਜ਼ਾਂ ਨਾਲ ਉਸਦਾ ਖਾਸ ਲਗਾਉ ਹੈ। ਉਸ ਕੋਲ ਲੱਗਿਆ ਤਰਕਸ਼ੀਲ ਮੈਗਜ਼ੀਨ ਪਤਾ ਨਹੀਂ ਕਿੰਨਿਆਂ ਨੂੰ ਪੜ੍ਹਾਉਂਦਾ ਤੇ ਚਰਚਾ ਕਰਦਾ। ਬਸ ਉਸਨੂੰ ਕੋਈ ਸੁਣਨ ਵਾਲਾ ਚਾਹੀਦਾ ਤੇ ਹੋ ਜਾਂਦਾ ਸ਼ੁਰੂ। ਉਹ ਕਿਸੇ ਦੈਵੀ ਸ਼ਕਤੀ ਨੂੰ ਨਹੀਂ ਮੰਨਦਾ ਤੇ ਉਹ ਝੂਠੇ ਧਾਰਮਿਕ ਅਕੀਦਿਆਂ ਤੇ ਕਾਲਪਨਿਕ ਸਵਰਗ ਦੇ ਲਾਰਿਆਂ ਨੂੰ ਰੱਦ ਕਰਦਾ ਹੈ। ਉਹ ਇਸੇ ਅਸਲੀ ਜੀਵਨ ਨੂੰ ਇਸ ਧਰਤੀ ਤੇ ਸਵਰਗ ਬਣਾਉਣ ਦਾ ਚਾਹਵਾਨ ਹੈ।

ਅੱਜ ਉਹ ਕਿੰਨਾ ਹੀ ਚਿਰ ਇਨ੍ਹਾਂ ਵਿਸ਼ਿਆਂ 'ਤੇ ਬੋਲਦਾ ਰਿਹਾ। ਉਹ ਬੜੇ ਰੋਹਬ ਨਾਲ ਬੋਲਦਾ ਜਾ ਰਿਹਾ ਸੀ। ਉਸ ਦੀਆਂ ਅੱਖਾਂ ਵਿਚ ਬੜਾ ਗੁੱਸਾ ਭਰਿਆ ਹੋਇਆ ਸੀ। ਮੈਂ ਅੱਜ ਤੱਕ ਉਸਨੂੰ ਇੰਨੇ ਗੁੱਸੇ ਵਿਚ ਕਦੇ ਨਹੀਂ ਸੀ ਵੇਖਿਆ। ਪਹਿਲੀ ਵਾਰ ਮੈਂ ਉਸ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣੀਆਂ। ਥੋੜ੍ਹੇ ਚਿਰ ਬਾਦ ਉਹ ਆਪਣੀ ਗੱਲ ਖਤਮ ਕਰ ਕੇ ਤੁਰ ਪਿਆ। ਸ਼ਾਮ ਹੋ ਆਈ ਸੀ। ਲੋਕ ਆਪੋ ਆਪਣੇ ਘਰਾਂ ਨੂੰ ਜਾਣ ਲੱਗੇ, ਕੋਈ ਕੁਝ ਕਹੇ, ਕੋਈ ਕੁਝ, ਜਿੰਨੇ ਮੂੰਹ ਉਨੀਆਂ ਗੱਲਾਂ। ਮੈਂ ਵੀ ਆਪਣੇ ਘਰ ਵੱਲ ਤੁਰ ਪਿਆ। ਘਰ ਆ ਕੇ ਮੈਂ ਮੰਜੇ ਉਪਰ ਲੰਮਾ ਪੈ ਗਿਆ, ਕਿੰਨਾ ਹੀ ਚਿਰ ਉਸ ਬੰਦੇ ਬਾਰੇ ਸੋਚਦਾ ਰਿਹਾ। ਉਸ ਦੀਆਂ ਗੱਲਾਂ ਮੇਰੇ ਕੰਨਾਂ ਵਿਚ ਗੂੰਜਦੀਆਂ ਰਹੀਆਂ। ਆਖਰ ਅਸੀਂ ਹੋਰ ਕਿੰਨਾ ਚਿਰ ਘੱਟਾ ਢੋਵਾਂਗੇ ? ਕੀ ਇਹੋ ਹੀ ਸਾਡੇ 'ਕਰਮਾਂ' ਵਿੱਚ ਲਿਖਿਆ ਏ? ਤੁਰੇ ਫਿਰੋ ਇਹਨਾਂ ਚੱਕਰਾਂ 'ਚ ? ਮਾਲੀ ਅਸੀਂ ਫਲ ਕੋਈ ਹੋਰ ਖਾਵੇ, ਚੰਗਾ ਇਨਸਾਫ ਹੈ। ਰਾਤ ਹੋ ਗਈ, ਮਾਂ ਨੇ ਰੋਟੀ ਖਾਣ ਲਈ ਕਿਹਾ, ਪਰ ਭੁੱਖ ਨਹੀਂ ਕਹਿ ਕੇ ਮਾਂ ਨੂੰ ਟਾਲ ਦਿੱਤਾ।

ਫੇਰ ਮੈਂ ਸੋਚਣ ਲੱਗਿਆ ਅਸੀਂ ਅੱਜ ਤੱਕ ਕੀ ਸਿੱਖਿਆ? ਕਲਾਸਾਂ ਦੀ ਗਿਣਤੀ ਹੀ ਵਧਾਈ ਹੈ। ਬੀ. ਏ. ਕਰ ਲਈ, ਹੁਣ ਐਮ. ਏ. ਵੀ ਕਰ ਲਵਾਂਗੇ। ਪਰ ਉਹ ਸਿਰਫ ਦਸ ਜਮਾਤਾਂ ਪੜ੍ਹ ਕੇ ਇੰਨਾ ਸੂਝਵਾਨ ਤੇ ਡੂੰਘੇ ਵਿਚਾਰਾਂ ਦਾ ਹੋ ਸਕਦਾ ਹੈ ਤੇ ਅਸੀਂ ਕਿਉਂ ਨਹੀਂ ਬਣ ਸਕਦੇ ਉਸਦੇ ਵਿਚਾਰਾਂ ਦੇ ਹਾਣੀ ? ਬਣ ਸਕਦੇ ਹਾਂ, ਪਰ ਅਸੀਂ ਤਾਂ ਹੀ ਬਣ ਸਕਦੇ ਹਾਂ ਜੇਕਰ ਉਸ ਵਰਗੇ ਵਿਚਾਰਾਂ ਵਾਲੇ ਆਦਮੀ ਦੀ ਗੱਲ ਥੋੜ੍ਹੀ ਜਿਹੀ ਵੀ ਗੌਰ ਨਾਲ ਸੁਣੀਏ ਤੇ ਉਸ ਦੁਆਰਾ ਦੱਸੀਆਂ ਕਿਤਾਬਾਂ ਤੇ ਸਾਹਿਤ ਪੜ੍ਹੀਏ। ਜਿਹੜਾ ਆਦਮੀ ਕੁੱਝ ਪੜ੍ਹਿਆ ਹੀ ਨਹੀਂ ਉਹ ਅਣਪੜ੍ਹ ਅਤੇ ਅਸੀਂ ਪੜ੍ਹ ਲਿਖਕੇ ਵੀ ਅਣਪੜ੍ਹਾਂ ਤੋਂ ਗਏ ਗੁਜਰੇ। ਅਸੀਂ ਬੇਪਰਵਾਹ, ਬੇ-ਖ਼ਬਰ ਤੇ ਸਮਾਜਕ ਜ਼ਿੰਮੇਵਾਰੀਆਂ ਤੋਂ ਕੰਨੀ ਕਤਰਾਉਂਦੇ ਹਾਂ।

ਰਾਤ ਕਾਫੀ ਹੋ ਚੁੱਕੀ ਸੀ ਪਰ ਮੈਨੂੰ ਨੀਂਦ ਨਹੀਂ ਸੀ ਆ ਰਹੀ। ਬਾਬੇ ਦੇ ਕਹੇ ਬੋਲ ਰੜਕ ਰਹੇ ਸਨ। ਜੋ ਉਸਨੇ ਗਲੀ ਵਿਚੋਂ ਜਾਂਦੇ ਨੇ ਕਹੇ ਸਨ, 'ਵੱਡਾ ਸਿਆਣਾ, ਵੱਡਾ ਦੇਸ਼ਭਗਤ, ਇਸਨੂੰ ਬੰਦਾ ਕਿਸਨੇ ਬਣਾਇਆ? ਪਾਗ਼ਲ ਕਿਸੇ ਥਾਂ ਦਾ, ਦਿਮਾਗ਼ ਹਿੱਲ ਗਿਆ ਏ ਇਸਦਾ।' ਇਹ ਬੋਲ ਮੈਨੂੰ ਅਫਸੋਸੀ ਵੱਲ ਲਿਜਾ ਰਹੇ ਸਨ ਕਿ ਜਿਹੜਾ ਆਦਮੀ ਸਾਡੇ ਹੱਕਾਂ ਦੀ ਗੱਲ ਕਰਦੈ, ਅੰਧਵਿਸ਼ਵਾਸ ਨੂੰ ਖਤਮ ਕਰਨ ਤੇ ਸਮਾਜ ਸੁਧਾਰ ਦੀ ਗੱਲ ਕਰਦੈ, ਅਜਿਹੇ ਲੋਕਾਂ ਨੂੰ ਸਾਡਾ ਸਮਾਜ ਇਹ 'ਸਤਿਕਾਰਵਾਚੀ' ਸ਼ਬਦ ਪ੍ਰਦਾਨ ਕਰਦਾ ਹੈ "ਹਿੱਲੇ ਦਿਮਾਗ ਵਾਲਾ" ਚਲੋ ਠੀਕ ਹੈ ਬਾਬੇ ਵਰਗੇ ਪਤਾ ਨਹੀਂ ਕਿੰਨੇ ਕੁ ਲੋਕ ਸੈੱਟ ਤੇ ਤਾਜਾ ਦਿਮਾਗ਼ ਰਖਦੇ ਹਨ। ਪਰ ਇਹ ਗੱਲ ਜ਼ਰੂਰ ਹੈ ਕਿ ਜਿਸ ਦਿਨ ਇਨ੍ਹਾਂ ਸਾਰਿਆਂ ਦੇ ਦਿਮਾਗ਼ ਹਿੱਲੇ ਤਾਂ ਉਸ ਦਿਨ ਇਸ ਸਮਾਜ ਦੀ ਤਸਵੀਰ ਵੇਖਣ ਯੋਗ ਹੋਵੇਗੀ।

ਅੱਜ ਦੀ ਰਾਤ ਸਾਰੀ ਲੰਘ ਚੁੱਕੀ ਸੀ ਤੇ ਸਵੇਰ ਦੇ ਦੋ ਵੀ ਵੱਜ ਚੁਕੇ ਸਨ, ਨੀਂਦ ਅਜੇ ਵੀ ਨਹੀਂ ਸੀ ਆ ਰਹੀ। ਮੈਨੂੰ ਇਸ ਤਰ੍ਹਾਂ ਪ੍ਰਤੀਤ ਹੋਇਆ ਜਿਵੇਂ ਮੇਰਾ ਵੀ ਦਿਮਾਗ ਹਿੱਲ ਗਿਆ ਹੋਵੇ, ਸੋ ਮੈਂ ਹਿੱਲੇ ਦਿਮਾਗ਼ ਤੋਂ ਕੰਮ ਲੈਂਦਿਆਂ ਲਿਖਣ ਬੈਠ ਗਿਆ - 'ਹਿੱਲੇ ਦਿਮਾਗ਼ ਵਾਲਾ'। ਹੁਣ ਇਹ ਤੁਸੀਂ ਦੱਸਣਾ ਹੈ ਕਿ ਹਿੱਲਿਆ ਦਿਮਾਗ਼ ਚੰਗਾ ਜਾਂ ਨਾ ਹਿੱਲਿਆ ?





# ਤਰਕਸ਼ੀਲ ਮੇਲੇ

## ਇਕਾਈ ਲੌਂਗੋਵਾਲ

8 ਨਵੰਬਰ ਨੂੰ ਵਿਛੜੇ ਸਾਥੀ ਅਮਰੀਕ ਦੀ ਯਾਦ ਵਿੱਚ ਇਕਾਈ ਲੌਂਗੋਵਾਲ ਵੱਲੋਂ ਇੱਕ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਲੋਕ ਕਲਾ ਮੰਚ ਜ਼ੀਰਾ ਵੱਲੋਂ ਨਾਟਕ, 'ਤੇ ਦੇਵ ਪੁਰਸ਼ ਹਾਰ ਗਏ, ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਸ਼ਮਸ਼ੇਰ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਇਸ ਮੌਕੇ ਤੇ ਸੁਸਾਇਟੀ ਦੇ ਸਭਿਆਚਾਰਕ ਵਿਭਾਗ ਦੇ ਸੂਬਾਈ ਮੁਖੀ ਮੇਘ ਰਾਜ ਰੱਲਾ, ਜ਼ੋਨ ਦੇ ਜਥੇਬੰਦਕ ਵਿਭਾਗ ਮੁਖੀ ਬਲਬੀਰ ਚੰਦ ਲੌਂਗੋਵਾਲ, ਸਹਾਇਕ ਮੁਖੀ ਪਰਮਵੇਦ, ਇਕਾਈ ਪ੍ਰਧਾਨ ਰਣਜੀਤ ਸਿੰਘ ਅਤੇ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਪ੍ਰਧਾਨ ਹਰੀ ਸਿੰਘ ਤਰਕ ਨੇ ਆਪਣੀਆਂ ਤਕਰੀਰਾਂ ਵਿੱਚ ਲੋਕਾਂ ਨੂੰ ਤਰਕਸ਼ੀਲਤਾ ਅਪਨਾਉਣ ਦਾ ਹੋਕਾ ਦਿੱਤਾ। ਪ੍ਰੋਗਰਾਮ ਦੌਰਾਨ ਲਖਵੀਰ ਸਿੰਘ, ਸੁਖਪਾਲ ਬੀਰ, ਲੋਕ ਸੰਗੀਤ ਮੰਡਲੀ ਛਾਜਲੀ ਦੇ ਦੇਸ ਰਾਜ ਛਾਜਲੀ ਅਤੇ ਜਗਦੀਸ਼ ਪਾਪੜਾ, ਗੁਰਸੇਵਕ ਸਿੰਘ, ਭੋਲਾ ਸਿੰਘ ਅਤੇ ਰੈਡੀਕਲ ਸਟੂਡੈਂਟਸ ਯੂਨੀਅਨ ਦੇ ਵਿਦਿਆਰਥੀਆਂ ਨੇ ਇਨਕਲਾਬੀ, ਤਰਕਸ਼ੀਲ ਅਤੇ ਅਗਾਂਹਵਧੂ ਗੀਤ ਸੰਗੀਤ ਪੇਸ਼ ਕੀਤਾ। ਮੰਚ ਸੰਚਾਲਨ ਕਮਲਜੀਤ ਸਿੰਘ ਅਤੇ ਜੁਝਾਰ ਸਿੰਘ ਨੇ ਕੀਤਾ।

*ਰਣਜੀਤ ਸਿੰਘ*

1 ਦਸੰਬਰ ਨੂੰ ਇਕਾਈ ਲੌਂਗੋਵਾਲ ਦੀ ਅਗਵਾਈ ਹੇਠ ਪਿੰਡ ਨਮੋਲ ਦੇ ਤਰਕਸ਼ੀਲ ਮੈਂਬਰਾਂ ਲਾਭ ਸਿੰਘ, ਅਮਰੀਕ ਸਿੰਘ, ਜਗਸੀਰ ਸਿੰਘ ਆਦਿ ਦੇ ਉਦਮ ਨਾਲ ਪਿੰਡ ਨਮੋਲ ਵਿਖੇ ਦੂਜਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੌਕੇ 'ਤੇ ਲੋਕ ਕਲਾ ਮੰਚ ਜੀਰਾ ਦੀ ਟੀਮ ਵੱਲੋਂ ਨਾਟਕ 'ਪੰਡਤ ਬਲਾਕੀ ਰਾਮ' 'ਧੀਆਂ ਵਾਲੇ-ਪੁੱਤਾਂ ਵਾਲੇ' ਖੇਡੇ ਗਏ। ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫੀਆਂ ਨੇ ਤਾਂ ਸਚਮੁੱਚ ਲੋਕਾਂ ਨੂੰ ਰੋਣ ਲਾ ਦਿੱਤਾ ਅਤੇ ਸਮੁੱਚੇ ਇਕੱਠ ਨੇ ਹੱਥ ਖੜ੍ਹੇ ਕਰਕੇ ਮਾਦਾ ਭਰੂਣ ਹੱਤਿਆ ਦੇ ਖਿਲਾਫ ਡਟਣ ਦਾ ਵਾਅਦਾ ਕੀਤਾ। ਮੇਲਾ ਸ਼ੁਰੂ ਹੋਣ ਤੋਂ ਪਹਿਲਾਂ ਕਲਾ ਮੰਚ ਦੇ ਕਲਾਕਾਰ ਸਮਸ਼ੇਰ ਨੇ ਅੱਖਾਂ 'ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ। ਤਰਕਸ਼ੀਲ ਆਗੂਆਂ ਮੇਘ ਰਾਜ ਰੱਲਾ, ਬਲਬੀਰ ਚੰਦ ਲੌਂਗੋਵਾਲ, ਰਣਜੀਤ ਸਿੰਘ ਅਤੇ ਜਮਹੂਰੀ ਅਧਿਕਾਰ ਸਭਾ ਦੇ ਪ੍ਰਧਾਨ ਹਰੀ ਸਿੰਘ ਤਰਕ ਨੇ ਆਪਣੇ ਵਿਚਾਰ ਸਾਂਝੇ ਕਰਦਿਆਂ ਹਰ ਗੱਲ ਨੂੰ ਤਰਕ ਭਰਪੂਰ ਨਜ਼ਰੀਏ ਸੋਚਣ 'ਤੇ ਜੋਰ ਦਿੱਤਾ। ਸਟੇਜ ਸੰਚਾਲਨ ਕਮਲਜੀਤ ਸਿੰਘ ਨੇ ਕੀਤਾ ਅਤੇ ਜਗਸੀਰ ਨਮੋਲ ਨੇ ਸਭ ਦਾ ਧੰਨਵਾਦ ਕੀਤਾ।

26 ਸਤੰਬਰ ਨੂੰ ਤਰਕਸ਼ੀਲ ਆਗੂ ਕੁਲਦੀਪ ਤਾਮਕੋਟ ਦੀ ਅਗਵਾਈ ਹੇਠ ਪਿੰਡ ਤੋਗਾਵਾਲ ਵਿਖੇ ਪਿੰਡ ਨਿਵਾਸੀਆਂ ਅਤੇ ਯੂਥ ਕਲੱਬ ਵੱਲੋਂ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਲੋਕ ਕਲਾ ਮੰਚ ਜੀਰਾ ਦੀ ਟੀਮ ਨੇ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਮੇਘ ਰਾਜ ਰੱਲਾ, ਬਲਬੀਰ ਚੰਦ ਲੌਂਗੋਵਾਲ ਅਤੇ ਕਾਮਰੇਡ ਸੱਤਪਾਲ ਕੌਰ ਖੀਵਾ-ਖੁਰਦ ਨੇ ਤਕਰੀਰਾਂ ਰਾਹੀਂ ਤਰਕਸ਼ੀਲਤਾ ਦਾ ਚਾਨਣ ਵੰਡਿਆ। ਪਿੰਡ ਦੇ ਸਰਪੰਚ ਪਰਮਜੀਤ ਸਿੰਘ ਨੇ ਸਭ ਦਾ ਧੰਨਵਾਦ ਕੀਤਾ।

*ਬਲਬੀਰ ਚੰਦ ਲੌਂਗੋਵਾਲ*

## ਇਕਾਈ ਸਾਹਨੇਵਾਲ

ਤਰਕਸ਼ੀਲ ਮੇਲਾ ਕਮੇਟੀ ਅਤੇ ਗ੍ਰਾਮ ਪੰਚਾਇਤ ਵੱਲੋਂ ਪਿੰਡ ਮਕਸੂਦੜਾ ਵਿੱਚ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਤਰਕਸ਼ੀਲ ਆਗੂ ਦਲਵੀਰ ਕਟਾਣੀ ਨੇ ਆਪਣੇ ਭਾਸ਼ਨ ਰਾਹੀਂ ਲੋਕਾਂ ਨੂੰ ਅੰਧਵਿਸ਼ਵਾਸਾਂ ਵਿੱਚੋਂ ਨਿਕਲ ਕੇ ਵਿਗਿਆਨਕ ਦ੍ਰਿਸ਼ਟੀਕੋਣ ਦੇ ਧਾਰਨੀ ਬਣਨ ਲਈ ਪ੍ਰੇਰਿਆ। ਇਕਾਈ ਦੇ ਜਥੇਬੰਦਕ ਮੁਖੀ ਰੁਪਿੰਦਰ ਪਾਲ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ।

*ਰੁਪਿੰਦਰ ਪਾਲ ਸਿੰਘ*

## ਇਕਾਈ ਸੰਦੌੜ

27 ਸਤੰਬਰ ਨੂੰ ਪਿੰਡ ਝਨੇਰ ਵਿਖੇ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਮੇਲੇ ਦਾ ਉਦਘਾਟਨ ਸ਼੍ਰੀ ਰਵਿੰਦਰਜੀਤ ਸਿੰਘ D.O., L.I.C. ਮਲੇਰਕੋਟਲਾ ਨੇ ਕੀਤਾ। ਮੇਲੇ ਦੇ ਮੁੱਖ ਮਹਿਮਾਨ ਸ਼੍ਰੀ ਗੁਰਬਿੰਦਰ ਸਿੰਘ ਐਮ ਡੀ ਸਿਵਲ ਹਸਪਤਾਲ ਮਲੇਰਕੋਟਲਾ ਸਨ। ਇਸ ਮੌਕੇ 'ਤੇ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਨਾਟਕ ਮਿੱਟੀ ਰੁਦਨ ਕਰੇ, ਸੱਚੇ ਪਾਤਸ਼ਾਹ ਅਤੇ ਕੋਰੀਓਗ੍ਰਾਫੀ ਬਾਬਲਾ ਪੁਕਾਰ ਵੇ ਰੁਪਿੰਦਰ ਕੌਰ ਜੋਧਪੁਰ ਨੇ ਬਾਖੂਬੀ ਪੇਸ਼ ਕੀਤੀ। ਸ੍ਰ2ੀ ਮੇਘ ਰਾਜ ਮਿੱਤਰ ਅਤੇ ਬਲਵਿੰਦਰ ਬਰਨਾਲਾ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚੋਂ ਨਿਕਲ ਕੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਜਗਦੇਵ ਕੰਮੋਮਾਜਰਾ ਨੇ ਹੈਰਾਨੀਜਨਕ ਜਾਦੂ ਦੇ ਟ੍ਰਿਕ ਪੇਸ਼ ਕੀਤੇ ਅਤੇ ਸਟੇਜ ਸਕੱਤਰ ਦੀ ਜ਼ੁੰਮੇਵਾਰੀ ਜਸਵੀਰ ਕੰਗਣਵਾਲ ਨੇ ਨਿਭਾਈ। ਗੁਰਦੇਵ ਪੰਚ, ਯੁਗਰਾਜ ਝਨੇਰ, ਸਿਕੰਦਰ ਬਿੱਲਾ, ਦਰਸ਼ਨ ਸਿੰਘ ਪੰਚ, ਮਾ. ਜਸਪਾਲ ਅਤੇ ਡਾ. ਗੁਲਜਾਰ ਪੰਜਗਰਾਈਆਂ ਨੇ ਪ੍ਰਬੰਧਾਂ ਵਿੱਚ ਤਨਦੇਹੀ ਨਾਲ ਡਿਊਟੀ ਨਿਭਾਈ।

*ਰਣਜੀਤ ਝਨੇਰ*

## ਇਕਾਈ ਮਾਛੀਵਾੜਾ

ਇਕਾਈ ਵੱਲੋਂ ਬੀਤੇ ਦਿਨੀਂ ਰਾਮ ਲੀਲਾ ਗਰਾਊਂਡ ਮਾਛੀਵਾੜਾ ਵਿਖੇ ਤਰਕਸ਼ੀਲ ਜੋਨ ਮੇਲਾ ਕਰਵਾਇਆ ਗਿਆ। ਜਿਸ ਵਿੱਚ ਲੁਧਿਆਣਾ ਜੋਨ ਤੋਂ ਇਲਾਵਾ ਨਾਲ ਲਗਦੀਆਂ ਇਕਾਈਆਂ ਨੇ ਵੀ ਭਾਗ ਲਿਆ। ਮੇਲੇ ਦੀ ਸ਼ੁਰੂਆਤ ਵਾਰਡ ਨੰ. 5 ਦੇ ਕੌਂਸਲਰ ਧਰਮਪਾਲ ਸਿੰਘ ਹੋਰਾਂ ਜਾਦੂਮਈ ਮੋਮਬੱਤੀ ਜਗਾ ਕੇ ਕੀਤੀ ਜਿਸਨੂੰ ਬਾਅਦ ਵਿੱਚ ਫੁੱਲ ਵਿੱਚ ਬਦਲ ਦਿੱਤਾ ਗਿਆ। ਨਾਟਕਕਾਰ ਜੌਨ੍ਹ ਸੈਮੂਅਲ ਦੀ ਟੀਮ ਵੱਲੋਂ ਨਾਟਕ ਛਿਪਣ ਤੋਂ ਪਹਿਲਾਂ ਅਤੇ ਬਾਲ ਭਗਵਾਨ ਖੇਡੇ ਗਏ। ਮੈਜਿਕ ਟ੍ਰਿੱਕ ਖੰਨਾ ਇਕਾਈ ਵੱਲੋਂ ਪੇਸ਼ ਕੀਤੇ ਗਏ। ਬਲਵੀਰ ਖੰਨਾ, ਸੁਖਵਿੰਦਰ ਅਤੇ ਬਖਸ਼ੀ ਰਾਮ ਵੱਲੋਂ ਲੋਹੇ ਦੇ ਦਗਦੇ ਸੰਗਲ ਹੱਥਾਂ ਨਾਲ ਠੰਡੇ ਕਰਕੇ ਦਿਖਾਏ ਗਏ। ਕਿਤਾਬਾਂ ਦੀ ਸਟਾਲ ਸਾਹਨੇਵਾਲ ਇਕਾਈ ਅਤੇ ਪ੍ਰਦਰਸ਼ਨੀ ਬਠਿੰਡਾ ਜੋਨ ਵੱਲੋਂ ਲਗਾਈ ਗਈ। ਦਲਵੀਰ ਕਟਾਣੀ ਨੇ ਮਰਨ ਉਪਰੰਤ ਸਰੀਰ ਦਾਨ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਅੰਤ ਵਿੱਚ ਸ਼੍ਰੀ ਧਰਮਪਾਲ ਕੌਂਸਲਰ, ਬਲਵੀਰ ਸਿੰਘ ਅਤੇ ਠੇਕੇਦਾਰ ਦਿਲਬਾਗ ਸਿੰਘ ਮਾਂਗਟ ਹੁਰਾਂ ਨੇ ਮਰਨ ਉਪਰੰਤ ਸਰੀਰਦਾਨ

ਦੇ ਫਾਰਮ ਭਰਨ ਵਾਲਿਆਂ ਨੂੰ ਸੁਸਾਇਟੀ ਦੀ ਤਰਫੋਂ ਮਾਣ ਪੱਤਰ ਭੇਂਟ ਕੀਤੇ। ਮੰਚ ਸੰਚਾਲਨ ਦੀ ਜਿਮੇਂਵਾਰੀ ਡਾ. ਹਰਿੰਦਰ ਪਿੰਕੀ ਨੇ ਬਾਖੂਬੀ ਨਿਭਾਈ।

*ਸੁਖਵਿੰਦਰ ਸਿੰਘ*

**ਇਕਾਈ ਨੰਗਲ ਡੈਮ**

ਇਕਾਈ ਵੱਲੋਂ 12 ਨਵੰਬਰ ਨੂੰ ਪਿੰਡ ਝੱਜ ਵਿਖੇ ਨਿਊ ਏਕਤਾ ਕਲੱਬ ਝੱਜ ਦੇ ਸੱਦੇ ਉਤੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਪਰਿਆਸ ਕਲਾ ਮੰਚ ਨੰਗਲ ਦੀ ਟੀਮ ਨੇ ਸ੍ਰੀ ਲਲਿਤ ਮੋਹਨ ਦੀ ਨਿਰਦੇਸ਼ਨਾ ਹੇਠ ਨਾਟਕ *ਚਮਤਕਾਰੀ ਪੁੜੀ, ਬੁੱਤ ਜਾਗ ਪਿਆ* ਅਤੇ ਭੰਗੜਾ ਪੇਸ਼ ਕੀਤਾ। ਇਕਾਈ ਦੇ ਸਕੱਤਰ ਜਸਮੇਰ ਸਿੰਘ ਰਾਣਾ ਨੇ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਰਵਿੰਦਰ ਸਿੰਘ, ਜਸਮੇਰ ਸਿੰਘ, ਬਹਾਦਰ ਸਿੰਘ ਅਤੇ ਕੁਲਦੀਪ ਚੰਦ ਨੇ ਮਘਦੇ ਹੋਏ ਕੋਲਿਆਂ ਉਤੇ ਚੱਲ ਕੇ ਦਿਖਾਇਆ। ਸਟੇਜ ਸਕੱਤਰ ਦੀ ਭੂਮਿਕਾ ਅਵਤਾਰ ਸਿੰਘ ਨੇ ਨਿਭਾਈ। ਇਸ ਪ੍ਰੋਗਰਾਮ ਦੀ ਲੋਕਾਂ ਨੇ ਬਹੁਤ ਸ਼ਲਾਘਾ ਕੀਤੀ। ਕਲੱਬ ਅਤੇ ਪਿੰਡ ਦੀ ਪੰਚਾਇਤ ਨੇ ਅਜਿਹੇ ਹੋਰ ਪ੍ਰੋਗਰਾਮ ਕਰਵਾਉਣ ਲਈ ਸਹਿਯੋਗ ਦੇਣ ਦਾ ਵਾਅਦਾ ਕੀਤਾ।

*ਕੁਲਦੀਪ ਚੰਦ*

**ਇਕਾਈ ਪਟਿਆਲਾ**

ਤਰਕਸ਼ੀਲ ਸੋਸਾਇਟੀ ਪੰਜਾਬ ਰਜਿ ਇਕਾਈ ਪਟਿਆਲਾ ਵੱਲੋਂ ਗ੍ਰਾਮ ਪੰਚਾਇਤ, ਯੂਥ ਸੇਵਾਵਾਂ ਕਲੱਬ ਢਕੜੱਬਾ ਅਤੇ ਭਾਰਤੀ ਕਿਸਾਨ ਯੂਨੀਅਨ ਦੇ ਸਹਿਯੋਗ ਨਾਲ ਪਿੰਡ ਢਕੜੱਬਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਚਾਨਣ ਦੇ ਵਣਜਾਰੇ, ਤੰਦੂਰ ਅਤੇ ਕੁਰਸੀ ਮੋਰਚਾ ਤੇ ਹਵਾ ਵਿੱਚ ਲਟਕਦੇ ਲੋਕ ਨਾਟਕ ਖੇਡੇ ਗਏ। *ਔਹ ਟੁੱਟ ਗਈ ਸਰਕਾਰ* ਅਤੇ *ਮੈਂ ਧਰਤੀ ਪੰਜਾਬ ਦੀ* ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਸ਼ਿਗਾਰਾ ਸਿੰਘ ਚਹਿਲ ਅਤੇ ਹੁਸਨਵੀਰ ਚਹਿਲ ਵੱਲੋਂ ਲੋਕ ਪੱਖੀ ਅਗਾਂਹ ਵਧੂ ਗੀਤ ਪੇਸ਼ ਕੀਤੇ ਗਏ ਜੋ ਲੋਕਾਂ ਨੇ ਕਾਫੀ ਪਸੰਦ ਕੀਤੇ। ਪ੍ਰੋਗਰਾਮ ਕਰਵਾਉਣ ਲਈ ਪ੍ਰਗਟ ਸਿੰਘ ਵੱਲੋਂ ਮੁੱਖ ਪ੍ਰਬੰਧਕ ਦੇ ਤੌਰ ਤੇ ਕਾਫੀ ਸਹਿਯੋਗ ਦਿੱਤਾ ਗਿਆ। ਰਾਤ ਦੇ ਦੋ ਵਜੇ ਤੱਕ ਹਜਾਰਾਂ ਲੋਕਾਂ ਵੱਲੋਂ ਪ੍ਰੋਗਰਾਮ ਦੇਖਿਆ ਗਿਆ।

*ਰਾਮ ਕੁਮਾਰ ਪਟਿਆਲਾ*

**ਇਕਾਈ ਅਬੋਹਰ**

11 ਅਕਤੂਬਰ ਨੂੰ ਤਰਕਸ਼ੀਲਤਾ ਦੇ ਨਾਇਕ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਤਰਕਸ਼ੀਲ ਮੇਲਾ ਪਿੰਡ ਚੂਹੜੀਵਾਲਾ ਧੰਨਾ ਵਿਖੇ ਕਰਵਾਇਆ ਗਿਆ ਜਿਸਦੇ ਮੁੱਖ ਮਹਿਮਾਨ ਸ੍ਰੀ ਜਸਵਿੰਦਰ ਸਿੰਘ ਘਾਰੂ ਐਸ.ਐਚ.ਓ. ਥਾਣਾ ਖੂਈ ਖੇੜਾ ਸਨ।

ਕਲਪਨਾ ਚਾਵਲਾ ਆਰਟ ਸੈਂਟਰ ਸਾਦਿਕ ਦੀ ਟੀਮ ਵੱਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਅਤੇ ਨਸ਼ਿਆਂ ਖਿਲਾਫ ਕਾਮੇਡੀ ਨਾਟਕ 'ਇੰਝ ਨਹੀਂ ਵਸਦੇ ਵਿਹੜੇ' ਖੇਡੇ ਗਏ। ਇਸ ਤੋਂ ਇਲਾਵਾ ਕੋਰੀਓਗ੍ਰਾਫੀਆਂ ਵੀ ਦਰਸ਼ਕਾਂ ਵੱਲੋਂ ਬਹੁਤ ਪਸੰਦ ਕੀਤੀਆਂ ਗਈਆਂ।

ਗਨਪਤ ਰਾਮ ਆਗੂ ਇਕਾਈ ਅਬੋਹਰ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ ਅਤੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਭਗਵਾਨ ਦਾਸ ਜੇ.ਈ. ਨੇ ਬਾਗੜੀ ਭਾਸ਼ਾ ਵਿੱਚ ਵਹਿਮਾਂ ਭਰਮਾਂ ਬਾਰੇ ਜਾਣਕਾਰੀ ਦਿੱਤੀ। ਪਿੰਡ ਬਾਗੜੀ ਹੋਣ ਕਰਕੇ ਲੋਕਾਂ ਨੇ ਉਨ੍ਹਾਂ ਨੂੰ ਬਹੁਤ ਧਿਆਨ ਨਾਲ ਸੁਣਿਆ। ਬਲਦੇਵ ਸਾਦਿਕ ਅਤੇ ਸੁਖਦੇਵ ਮਲੂਕਪੁਰਾ ਨੇ ਹੈਰਾਨੀਜਨਕ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਮੇਲੇ ਨੂੰ ਸਫਲ ਬਨਾਉਣ ਵਿੱਚ ਪਿੰਡ ਦੇ ਅਗਾਂਹਵਧੂ ਨੌਜਵਾਨਾਂ ਨੇ ਭਰਪੂਰ ਸਹਿਯੋਗ ਦਿੱਤਾ। ਸਟੇਜ ਦੀ ਜਿੰਮੇਵਾਰੀ ਮਾ. ਕੁਲਜੀਤ ਨੇ ਨਿਭਾਈ।

**ਜਗਦੀਸ਼ ਕੁਮਾਰ, ਕਿੱਕਰ ਖੇੜਾ**

**ਇਕਾਈ ਚੋਹਲਾ ਸਾਹਿਬ**

ਇਕਾਈ ਵੱਲੋਂ ਪਿੰਡ ਠੱਠੀਆਂ ਮਹੰਤਾਂ, ਧੁੰਨ ਢਾਏਵਾਲ ਅਤੇ ਪੰਗੋਟਾ (ਪੱਟੀ ਨੇੜੇ) ਵਿਖੇ ਤਰਕਸ਼ੀਲ ਮੇਲੇ ਕਰਵਾਏ ਗਏ ਜਿੰਨ੍ਹਾਂ ਵਿੱਚ ਲੋਕ ਨਾਟਕ ਕਲਾ ਕੇਂਦਰ ਰੇਲਵੇ ਕੋਚ ਫੈਕਟਰੀ ਕਪੂਰਥਲਾ ਦੀ ਟੀਮ ਵੱਲੋਂ ਤਰੁਣਜੀਤ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਤੇ ਦੇਵ ਪੁਰਸ਼ ਹਾਰ ਗਏ, ਬੁੱਤ ਜਾਗ ਪਿਆ ਅਤੇ ਮਖੌਟੇ ' ਖੇਡੇ ਗਏ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਜਾਦੂ ਦੇ ਟ੍ਰਿਕ ਸ੍ਰੀ ਤੇਜਪਾਲ ਕਪੂਰਥਲਾ, ਡਾ. ਨਿਰਮਲ ਛੱਜਲਵੱਡੀ ਅਤੇ ਮੁਖਵਿੰਦਰ ਸਿੰਘ ਨੇ ਪੇਸ਼ ਕੀਤੇ। ਤਰਕਸ਼ੀਲ ਸਾਹਿਤ ਦੇ ਸਟਾਲ 'ਤੇ ਜਿੰਮੇਵਾਰੀ ਕਾ. ਲਖਵਿੰਦਰ ਸਿੰਘ ਗੋਇੰਦਵਾਲ ਨੇ ਨਿਭਾਈ। ਸ਼੍ਰੀ ਨਿਰਮਲ ਸਿੰਘ, ਤੇਜਪਾਲ, ਮਾ. ਬਲਬੀਰ ਪ੍ਰਵਾਨਾ ਅਤੇ ਹਰਜੀਤ ਰਵੀ ਨੇ ਹਾਜਰ ਲੋਕਾਂ ਨਾਲ ਵਿਚਾਰ ਸਾਂਝੇ ਕੀਤੇ।

ਇਕਾਈ ਵੱਲੋਂ ਚੋਹਲਾ ਸਾਹਿਬ ਵਿਖੇ ਵੀ ਪ੍ਰੋਗਰਾਮ ਕਰਵਾਇਆ ਗਿਆ ਜਿੱਥੇ ਚੇਤਨਾ ਕਲਾ ਕੇਂਦਰ ਬਰਨਾਲਾ ਨੇ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਇਥੇ ਸ੍ਰੀ ਸੁਮੀਤ ਸਿੰਘ ਮੁਖੀ ਮੀਡੀਆ ਵਿਭਾਗ ਨੇ ਹਾਜਰ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਅੰਧਵਿਸ਼ਵਾਸਾਂ ਵਿਚੋਂ ਨਿਕਲਣ ਲਈ ਪ੍ਰੇਰਨਾ ਦਿੱਤੀ।

**ਇਕਾਈ ਚੋਗਾਵਾਂ**

ਇਕਾਈ ਵੱਲੋਂ ਪਿੰਡ ਕਾਂਵੇ (ਲੱਲੀਆਂ) ਵਿਖੇ ਲੋਕ ਕਲਾ ਮੰਚ ਜੀਰਾ ਦੀ ਟੀਮ ਬੁਲਾਕੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਨਾਟਕ ਪੰਡਤ ਬਲਾਕੀ ਰਾਮ ਅਤੇ ਦੇਵ ਪੁਰਸ਼ ਹਾਰ ਗਏ ਖੇਡੇ ਗਏ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਸੂਬਾਈ ਸਭਿਆਚਾਰਕ ਮੁਖੀ ਸ੍ਰੀ ਮੇਘ ਰਾਜ ਰੱਲਾ ਅਤੇ ਧਰਮਿੰਦਰ ਸਿੰਘ ਚੋਗਾਵਾਂ ਨੇ ਹਾਜਰ ਲੋਕਾਂ ਨੂੰ ਸੰਬੋਧੰਨ ਕੀਤਾ। ਸਟੇਜ ਸਕੱਤਰ ਦੀ ਜਿੰਮੇਵਾਰੀ ਸ੍ਰੀ ਬਲਦੇਵ ਸਿੰਘ ਨੇ ਨਿਭਾਈ।

**ਇਕਾਈ ਗੋਇੰਦਵਾਲ**

ਇਕਾਈ ਵੱਲੋਂ ਪਿੰਡ ਕੋਟਲੀ ਨੇੜੇ ਗੋਹਲਵੜ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਜਿਸ ਵਿੱਚ ਰੇਲ ਕੋਚ ਫੈਕਟਰੀ ਕਪੂਰਥਲਾ ਦੀ ਟੀਮ ਵੱਲੋਂ ਤਰੁਣਜੀਤ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਤੇ ਦੇਵ ਪੁਰਸ਼ ਹਾਰ ਗਏ ਅਤੇ ਪੰਡਤ ਬਲਾਕੀ ਰਾਮ ਖੇਡੇ ਗਏ। ਜਾਦੂ ਦਾ ਸ਼ੋਅ ਤੇਜਪਾਲ ਕਪੂਰਥਲਾ ਨੇ ਦਿੱਤਾ। ਨਿਰਮਲ ਸਿੰਘ ਛੱਜਲਵੱਡੀ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਵਿਚੋਂ ਨਿਕਲ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ।

— — — — — —



# ਪਾਖੰਡੀਆਂ ਨਾਲ ਟੱਕਰ

## ਤਾਂਤਰਿਕ ਬਾਬੇ ਨੇ ਲਿਖਤੀ ਮੁਆਫੀ ਮੰਗੀ

ਪਿਛਲੇ ਦਿਨੀਂ ਬਰਨਾਲਾ ਸ਼ਹਿਰ ਦੀਆਂ ਕੰਧਾਂ 'ਤੇ ਇੱਕ ਤਾਂਤਰਿਕ ਬਾਬੇ ਨੇ ਪੋਸਟਰ ਲਗਵਾਏ ਕਿ ਤੁਹਾਡੀ ਕੋਈ ਵੀ ਸਮੱਸਿਆ ਜਿਵੇਂ ਕਿ ਨੌਕਰੀ ਵਿੱਚ ਰੁਕਾਵਟ, ਕਾਰੋਬਾਰ ਨਾ ਚੱਲਣਾ, ਵਸ਼ੀਕਰਨ, ਵਿਦੇਸ਼ ਯਾਤਰਾ, ਵਿਆਹ ਸ਼ਾਦੀ ਵਿੱਚ ਰੁਕਾਵਟ ਆਦਿ ਦੇ ਹੱਲ ਬਾਬਾ ਤਾਲਿਬ ਮੀਆਂ ਆਪਣੀ ਸ਼ਿਫਲੀ ਵਿਦਿਆ ਅਤੇ ਕਾਲੇ ਇਲਮ ਨਾਲ ਕਰਦੇ ਹਨ। ਅਖੀਰ 'ਤੇ ਆਪਣੇ ਕਿਰਾਏ 'ਤੇ ਲਏ ਕਮਰੇ ਦਾ ਪਤਾ ਅਤੇ ਟੈਲੀਫੋਨ ਨੰ. ਦੇਕੇ ਸਮੱਸਿਆਵਾਂ ਦੇ ਹੱਲ ਲਈ ਮਿਲਣ ਵਾਸਤੇ ਕਿਹਾ ਗਿਆ ਸੀ।

ਇਕਾਈ ਬਰਨਾਲਾ ਵੱਲੋਂ ਇਸ ਇਸ਼ਤਿਹਾਰ ਦਾ ਗੰਭੀਰ ਨੋਟਿਸ ਲੈਂਦਿਆਂ ਇਸ ਲੁੱਟ ਬਾਰੇ ਐਸ. ਡੀ. ਐਮ. ਬਰਨਾਲਾ ਪਾਸ ਸ਼ਿਕਾਇਤ ਕੀਤੀ ਗਈ। ਐਸ. ਡੀ. ਐਮ. ਸਾਹਿਬ ਨੇ ਸਿਟੀ ਥਾਣਾ ਇੰਚਾਰਜ ਸ਼੍ਰੀ ਸੁਖਵਿੰਦਰ ਸਿੰਘ ਨੂੰ ਇਸ ਮਾਮਲੇ ਦੀ ਛਾਣਬੀਣ ਕਰਨ ਲਈ ਕਿਹਾ ਗਿਆ। ਆਖਿਰ ਦੋ ਕੁ ਹਫਤੇ ਬਾਅਦ ਉਕਤ ਤਾਂਤਰਿਕ ਨੂੰ ਤਰਕਸ਼ੀਲ ਮੈਂਬਰਾਂ ਸ੍ਰੀ ਬਲਵਿੰਦਰ ਬਰਨਾਲਾ, ਮਹਿੰਦਰ ਬਰਨਾਲਾ, ਨਰਿੰਦਰ ਛੀਨੀਵਾਲੀਆ, ਤੇਜਾ ਸਿੰਘ ਰੂੜੇਕੇ ਦੀ ਹਾਜਰੀ ਵਿੱਚ ਥਾਣੇ ਸੱਦਿਆ ਗਿਆ। ਤਰਕਸ਼ੀਲ ਮੈਂਬਰਾਂ ਨੇ ਉਸਨੂੰ ਚੁਣੌਤੀ ਦਿੱਤੀ ਕਿ ਉਹ ਆਪਣੀ ਕਿਸੇ ਵੀ ਸ਼ਕਤੀ ਦਾ ਪ੍ਰਦਰਸ਼ਨ ਕਰੇ ਜਿਸਦਾ ਦਾਅਵਾ ਇਸ਼ਤਿਹਾਰਾਂ ਵਿੱਚ ਕੀਤਾ ਗਿਆ ਹੈ। ਬਾਬਾ ਹੱਥ ਬੰਨ੍ਹਣ ਲੱਗ ਪਿਆ ਕਿ ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ। ਮੈਂ ਤਾਂ ਕੇਵਲ ਪੂਜਾ ਪਾਠ ਰਾਹੀਂ ਸਮੱਸਿਆ ਹੱਲ ਕਰਦਾ ਹਾਂ ਅਤੇ ਮੁਰਾਦਾਂ ਪੂਰੀਆ ਕਰਦਾ ਹਾਂ। ਇਸਤੇ ਥਾਣਾ ਇੰਚਾਰਜ ਨੇ ਕਿਹਾ, ''ਮੈਨੂੰ ਡੀ. ਐਸ. ਪੀ. ਬਣਾਦੇ, ਪੂਜਾ ਪਾਠ ਦਾ ਜੋ ਵੀ ਖਰਚ ਆਵੇਂਗਾ, ਮੈਂ ਕਰੂੰਗਾ।'' ਬਾਬਾ ਇਸ ਤੋਂ ਵੀ ਮੁਕਰ ਗਿਆ ਅਤੇ ਕਹਿਣ ਲੱਗਾ ਕਿ ਮੇਰੀ ਪੂਜਾ ਪਾਠ ਵਿੱਚ ਅਜਿਹੀ ਕੋਈ ਸ਼ਕਤੀ ਨਹੀਂ ਹੈ।

ਅੰਤ ਵਿੱਚ ਉਸਨੇ ਤਰਕਸ਼ੀਲਾਂ ਤੋਂ ਲਿਖਤੀ ਰੂਪ ਵਿੱਚ ਮੁਆਫੀ ਮੰਗੀ ਕਿ ਉਹ ਅੱਗੇ ਤੋਂ ਲੋਕਾਂ ਦੀ ਲੁੱਟ ਖਸੁੱਟ ਕਰਨ ਵਾਲਾ ਅਤੇ ਅੰਧ ਵਿਸ਼ਵਾਸ ਫੈਲਾਉਣ ਵਾਲਾ ਧੰਦਾ ਨਹੀਂ ਕਰੇਗਾ ਅਤੇ ਬਰਨਾਲੇ ਵਿੱਚ ਵੀ ਨਹੀਂ ਵੜੇਗਾ। ਇਹੀ ਬਾਬਾ ਹਫਤੇ ਦੇ ਦੋ ਦਿਨ ਬਠਿੰਡੇ ਵੀ ਜਾਂਦਾ ਹੁੰਦਾ ਸੀ। ਉਥੋਂ ਦੇ ਤਰਕਸ਼ੀਲ ਮੈਂਬਰਾਂ ਨੇ ਵੀ ਉਸਦੀ ਸ਼ਿਕਾਇਤ ਪ੍ਰਸਾਸ਼ਨ ਪਾਸ ਕੀਤੀ। ਉਥੇ ਵੀ ਉਸਨੇ ਲਿਖਤੀ ਮੁਆਫੀ ਮੰਗ ਕੇ ਖਹਿੜਾ ਛੁਡਾਇਆ।

## ਘਰ ਵਿੱਚ ਕਲੇਜੀ ਸੁੱਟਦਾ ਲੋਕਾਂ ਵੱਲੋਂ ਕਾਬੂ

ਖਰੜ ਦੇ ਰਣਜੀਤ ਨਗਰ ਵਿਖੇ ਇੱਕ ਤਾਂਤਰਿਕ ਨੂੰ ਬੱਕਰੇ ਦੀ ਕਲੇਜੀ ਕਿਸੇ ਦੇ ਘਰ ਸੁਟਦਿਆਂ ਲੋਕਾਂ ਨੇ ਮੌਕੇ ਤੇ ਹੀ ਕਾਬੂ ਕਰ ਲਿਆ। ਜੈ ਪਾਲ ਨਾਂ ਦਾ ਇਹ ਤਾਂਤਰਿਕ ਪਿਛਲੇ 7-8 ਮਹੀਨੇ ਤੋਂ ਇਥੇ ਕਿਰਾਏ ਦੇ ਮਕਾਨ ਵਿੱਚ ਰਹਿ ਰਿਹਾ ਸੀ। ਇਹ ਵਿਅਕਤੀ ਖਾਨਪੁਰ ਦੇ ਇੱਕ ਬਾਬੇ ਤੋਂ ਬੱਕਰੇ ਦੀ ਕਲੇਜੀ ਲੈ ਕੇ ਆਇਆ ਅਤੇ ਦੁਪਿਹਰ ਸਮੇਂ ਜਦ ਨੇੜੇ ਤੇੜੇ ਕੋਈ ਨਹੀਂ ਸੀ, ਉਸਨੇ ਆਪਣੇ ਮਕਾਨ ਦੀ ਛੱਤ ਤੋਂ ਕਲੇਜੀ ਗੁਆਂਢੀ ਦੇ ਘਰ ਸੁੱਟ ਦਿੱਤੀ। ਉਸ ਦੀ ਇਸ ਹਰਕਤ ਨੂੰ ਮੁਹੱਲੇ ਦੇ ਇੱਕ ਹੋਰ ਵਾਸੀ ਨੇ ਦੇਖ ਲਿਆ। ਪੁੱਛਣ 'ਤੇ ਪਹਿਲਾਂ ਤਾਂ ਉਹ ਮੁੱਕਰ ਗਿਆ ਪਰ ਬਾਅਦ ਵਿੱਚ ਲੋਕਾਂ ਦੇ ਇੱਕਠੇ ਹੋਣ ਤੇ ਉਸਨੇ ਆਪਣੀ ਇਹ ਕਰਤੂਤ ਮੰਨ ਲਈ। ਉਸਨੇ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਗੁਰਮੀਤ ਸਿੰਘ ਖਰੜ, ਇਕਬਾਲ ਸਿੰਘ, ਗੁਰਪਾਲ ਬਡਾਲਾ ਅਤੇ ਇੱਕਠੇ ਹੋਏ ਲੋਕਾਂ ਸਾਹਮਣੇ ਲਿਖਤੀ ਮੁਆਫੀ ਮੰਗਦੇ ਹੋਏ ਕਿਹਾ ਕਿ ਉਹ ਇਹ ਕਾਰਾ ਲੋਕਾਂ ਨੂੰ ਗੁੰਮਰਾਹ ਕਰਨ ਅਤੇ ਉਹਨਾਂ ਨੂੰ ਅੰਧਵਿਸ਼ਵਾਸ ਵਿੱਚ ਪਾ ਕੇ ਆਪਣੀ ਚੌਂਕੀ ਸਥਾਪਤ ਕਰਨਾ ਚਾਹੁੰਦਾ ਸੀ। ਉਸਨੇ ਵਾਅਦਾ ਕੀਤਾ ਕਿ ਉਹ ਅੱਗੇ ਤੋਂ ਅਜਿਹਾ ਮਾੜਾ ਕੰਮ ਕਦੇ ਵੀ ਨਹੀਂ ਕਰੇਗਾ।

*ਇਕਬਾਲ ਸਿੰਘ*

## ਚੌਂਕੀ ਲਾਉਣ ਵਾਲੇ ਨੂੰ ਤਰਕਸ਼ੀਲ ਮੇਲੇ ਵਿੱਚ ਖੁਲ੍ਹੀ ਚਣੌਤੀ

ਬਰਨਾਲਾ ਨੇੜੇ ਪਿੰਡ ਠੁੱਲ੍ਹੀਵਾਲ ਵਿਖੇ ਇੱਕ ਪਾਖੰਡੀ ਬਾਬਾ ਹਰ ਐਤਵਾਰ ਇੱਕ ਡੇਰੇ ਵਿੱਚ ਚੌਂਕੀ ਲਗਾ ਕੇ ਧਾਗੇ ਤਵੀਤ ਦੇਣ ਦਾ ਧੰਦਾ ਚਲਾ ਰਿਹਾ ਹੈ। ਉਸਨੇ ਪ੍ਰਚਾਰ ਕੀਤਾ ਹੋਇਆ ਹੈ ਕਿ ਇਹ ਥਾਂ ਘੱਲੂਘਾਰੇ ਦੇ ਸ਼ਹੀਦਾਂ ਦੀ ਹੈ ਜਦ ਕਿ ਪਿੰਡ ਦੇ ਇਤਹਾਸ ਵਿੱਚ ਅਜਿਹਾ ਕੋਈ ਹਵਾਲਾ ਨਹੀਂ ਮਿਲਦਾ। ਇਸੇ ਪਿੰਡ ਦੇ ਵਸਨੀਕ, ਅਗਾਂਹਵਧੂ ਸੋਚ ਦੇ ਧਾਰਨੀ ਮਾਸਟਰ ਗੁਰਮੇਲ ਸਿੰਘ ਵੱਲੋਂ ਇਸ ਪਾਖੰਡ ਦਾ ਵਿਰੋਧ ਕੀਤਾ ਜਾਂਦਾ ਸੀ। ਇਸਤੋਂ ਭੜਕੇ ਬਾਬੇ ਅਤੇ ਉਸਦੇ ਕੁਝ ਸਮਰਥਕਾਂ ਨੇ ਮਾ. ਗੁਰਮੇਲ ਸਿੰਘ ਨਾਲ ਦੁਰਵਿਹਾਰ ਕੀਤਾ ਅਤੇ ਉਸਨੂੰ ਡੇਰੇ ਵਿੱਚ ਬੰਨ੍ਹਣ ਦੀ ਕੋਸ਼ਿਸ ਵੀ ਕੀਤੀ। ਉਕਤ ਅਧਿਆਪਕ ਦੀ, ਜੋ ਜਥੇਬੰਦੀ ਡੀ.ਟੀ.ਐਫ. ਦਾ ਬਲਾਕ ਪ੍ਰਧਾਨ ਵੀ ਹੈ, ਜਥੇਬੰਦੀ ਦੇ ਆਗੂਆਂ ਨੇ ਡਟਵੀਂ ਹਮਾਇਤ ਕੀਤੀ ਜਿਸਦੇ ਸਿੱਟੇ ਵਜੋਂ ਬਾਬੇ ਅਤੇ ਉਸਦੇ ਸਮਰਥਕਾਂ ਨੇ ਪਿੰਡ ਵਿੱਚ ਸਾਰਿਆਂ ਦੇ ਸਾਹਮਣੇ ਮਾਫੀ ਮੰਗ ਕੇ ਖਹਿੜਾ ਛੁਡਾਇਆ।

ਇਸਤੋਂ ਬਾਅਦ ਮਹਿਸੂਸ ਕੀਤਾ ਗਿਆ ਕਿ ਆਮ ਲੋਕਾਂ ਨੂੰ ਜਾਗਰੂਕ ਕਰਨ ਲਈ ਪਿੰਡ ਵਿੱਚ ਤਰਕਸ਼ੀਲ ਮੇਲਾ ਕਰਵਾਇਆ ਜਾਵੇ। 30 ਨਵੰਬਰ ਨੂੰ ਪਿੰਡ ਵਿੱਚ ਇੱਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਚੇਤਨਾ ਕਲਾ ਮੰਚ ਬਰਨਾਲਾ ਦੇ ਨਾਟਕ ਅਤੇ ਮਹਿੰਦਰ ਬਰਨਾਲਾ, ਭੀਮ ਰਾਜ ਅਤੇ ਨਿਰਮਲ ਸਿੰਘ ਨੇ ਜਾਦੂ ਟ੍ਰਿੱਕ ਪੇਸ਼ ਕੀਤੇ। ਇਸੇ ਮੌਕੇ 'ਤੇ ਸੁਸਾਇਟੀ ਦੇ ਆਗੂਆਂ ਰਾਜਿੰਦਰ ਭਦੌੜ, ਬਲਵਿੰਦਰ ਬਰਨਾਲਾ ਅਤੇ ਡੀ.ਟੀ.ਐਫ. ਦੇ ਜਿਲਾ ਪ੍ਰਧਾਨ ਭਗਵੰਤ ਸਿੰਘ ਨੇ ਲੋਕਾਂ ਨੂੰ ਅਜਿਹੇ ਪਾਖੰਡੀਆਂ ਤੋਂ ਸੁਚੇਤ ਕੀਤਾ ਅਤੇ ਬਾਬਿਆਂ ਨੂੰ ਚਿਤਾਵਨੀ ਦਿੱਤੀ ਕਿ ਉਹਨਾਂ ਦੀ ਕਿਸੇ ਵੀ ਵਧੀਕੀ ਦਾ ਮੂੰਹਤੋੜ ਉਤਰ ਦਿੱਤਾ ਜਾਵੇਗਾ। ਸਟੇਜ ਤੋਂ ਬਾਰ ਬਾਰ ਐਲਾਨ ਕੀਤਾ ਗਿਆ ਕਿ ਜੇਕਰ ਇਸ ਪਾਖੰਡੀ ਬਾਬੇ ਵਿੱਚ ਕੋਈ ਗੈਬੀ ਸ਼ਕਤੀ ਹੈ ਤਾਂ ਅੱਜ ਲੋਕਾਂ ਸਾਹਮਣੇ ਆਕੇ ਦਿਖਾਏ ਪਰ ਡੇਰੇ ਵਿਚੋਂ ਕੋਈ ਬਾਹਰ ਨਹੀਂ ਨਿਕਲਿਆ ਜਦ ਕਿ ਪ੍ਰੋਗਰਾਮ ਡੇਰੇ ਦੇ ਬਿਲਕੁਲ ਸਾਹਮਣੇ ਹੋ ਰਿਹਾ ਸੀ ਸਗੋਂ ਬਾਬੇ ਦੀ ਚੌਂਕੀ ਤੇ ਆਏ ਲੋਕ ਵੀ ਮੇਲਾ ਦੇਖਣ ਲੱਗ ਪਏ। ਸਥਿਤੀ ਹੋਰ ਵੀ ਦਿਲਚਸਪ ਬਣ ਗਈ ਜਦੋਂ ਪਿੰਡ ਦੇ ਹੀ ਇੱਕ ਅੰਮ੍ਰਿਤਧਾਰੀ ਬਜੁਰਗ ਜਸਵੀਰ ਸਿੰਘ ਖਾਲਸਾ ਨੇ ਸੁਸਾਇਟੀ ਦੀ ਤਰਜ ਤੇ ਹੀ ਆਪਣੀ ਵੀਹ ਲੱਖ ਰੁਪਏ ਦੀ ਜਾਇਦਾਦ ਦੈਵੀ ਸ਼ਕਤੀ ਦਿਖਾਉਣ ਵਾਲਿਆਂ ਨੂੰ ਬਤੌਰ ਇਨਾਮ ਦੇਣ ਦਾ ਐਲਾਨ ਸਟੇਜ ਤੋਂ ਕਰ ਦਿੱਤਾ।

*ਮਹਿੰਦਰ ਸਿੰਘ*

# ਸੈਮੀਨਾਰ ਅਤੇ ਟ੍ਰੇਨਿੰਗ ਕੈਂਪ

**ਜੋਨ ਜਲੰਧਰ**

ਇਸ ਜੋਨ ਵੱਲੋਂ ਸਾਲ ਭਰ ਦੀ ਤਹਿ ਕੀਤੀ ਕਾਰਜ ਯੋਜਨਾ ਤਹਿਤ 30 ਨਵੰਬਰ ਨੂੰ ਮਾਤਾ ਸਾਹਿਬ ਕੌਰ ਕਾਲਜ ਟਾਂਡਾ ਵਿਖੇ 'ਵਿਰੋਧ ਵਿਕਾਸ ਅਤੇ ਇਤਹਾਸਕ ਪਦਾਰਥਵਾਦ' ਵਿਸ਼ੇ 'ਤੇ ਸਕੂਲਿੰਗ ਕੈਂਪ ਲਗਾਇਆ ਗਿਆ ਜਿਸ ਵਿੱਚ 42 ਤਰਕਸ਼ੀਲ ਮੈਂਬਰਾਂ ਨੇ ਭਾਗ ਲਿਆ। ਸ਼ੁਰੂ ਵਿੱਚ ਜੋਨ ਜਲੰਧਰ ਦੇ ਜਥੇਬੰਦਕ ਸਕੱਤਰ ਜਸਵਿੰਦਰ ਸਿੰਘ ਨੇ ਆਏ ਹੋਏ ਸਾਥੀਆਂ ਨੂੰ ਜੀ ਆਇਆਂ ਕਿਹਾ ਅਤੇ ਦੱਸਿਆ ਕਿ ਸਾਨੂੰ ਫਲਸਫੇ 'ਤੇ ਆਪਣੀ ਪਕੜ ਬਨਾਉਣੀ ਅਤੀ ਜਰੂਰੀ ਹੈ। ਇਤਹਾਸ ਦਾ ਸਹੀ ਸਹੀ ਵਿਸ਼ਲੇਸ਼ਣ ਵਿਅਕਤੀ ਤਦ ਹੀ ਕਰ ਸਕਦਾ ਹੈ ਜੇ ਉਸਨੂੰ ਵਿਰੋਧ ਵਿਕਾਸ ਦੇ ਨਿਯਮਾਂ ਦੀ ਜਾਣਕਾਰੀ ਹੋਵੇਗੀ।

ਸਕੂਲਿੰਗ ਕੈਂਪ ਦੇ ਮੁੱਖ ਬੁਲਾਰੇ ਹਰਭਜਨ ਸਿੰਘ ਲੁਧਿਆਣਾ ਨੇ ਆਪਣਾ ਮੁਕੰਮਲ ਭਾਸ਼ਣ ਇਸ ਵਿਸ਼ੇ 'ਤੇ ਕਰਦਿਆਂ ਦੱਸਿਆ ਕਿ ਦੁਨੀਆਂ ਵਿੱਚ ਦੋ ਹੀ ਫਲਸਫੇ ਹਨ - ਪਦਾਰਥਵਾਦ ਅਤੇ ਅਧਿਆਤਮਵਾਦ। ਪਦਾਰਥਵਾਦੀ ਫਲਸਫ਼ਾ ਸਮੁੱਚੀ ਦੁਨੀਆਂ ਦੀ ਉਤਪਤੀ ਨੂੰ ਪਦਾਰਥ ਦੀ ਦੇਣ ਦਸਦਾ ਹੈ ਅਤੇ ਇਹ ਹਰ ਚੀਜ ਨੂੰ ਵਿਕਾਸ ਕਰ ਕੇ ਇਥੋਂ ਤੱਕ ਆਈ ਅਤੇ ਅੱਗੇ ਜਾਣ ਲਈ ਵੀ ਵਿਕਾਸ ਨੂੰ ਹੀ ਚੱਲ ਰਿਹਾ ਦੇਖਦਾ ਹੈ। ਜਦ ਕਿ ਅਧਿਆਤਮਵਾਦੀ ਫਲਸਫ਼ਾ ਹਰ ਚੀਜ ਨੂੰ ਸੰਪੂਰਨ ਅਤੇ ਖੜ੍ਹੋਤ ਦੀ ਅਵਸਥਾ ਵਿੱਚ ਸਮਝਦਾ ਹੈ। ਉਹਨਾਂ ਕਿਹਾ ਕਿ ਅਧਿਆਤਮਵਾਦ ਲੁਟੇਰੀ ਜਮਾਤ ਦਾ ਸੇਵਾਦਾਰ ਹੈ ਕਿਉਂਕਿ ਇਹ ਮੌਜੂਦਾ ਪ੍ਰਬੰਧ ਨੂੰ ਜਿਉਂ ਦਾ ਤਿਉਂ ਰੱਖਣਾ ਚਾਹੁੰਦਾ ਹੈ, ਇਸੇ ਲਈ ਇਹ ਜਮਾਤ ਆਪਣੀ ਉਮਰ ਲੰਬੀ ਕਰਨ ਲਈ ਅਧਿਆਤਮਵਾਦ ਨੂੰ ਵੱਖ ਵੱਖ ਰੂਪਾਂ ਵਿੱਚ ਲੋਕਾਂ ਵਿੱਚ ਪਰੋਸ ਰਹੀ ਹੈ। ਸਾਨੂੰ ਆਪਣੇ ਕਾਰਜ ਬਾਰੇ ਸੋਚਣਾ ਹੋਵੇਗਾ ਕਿ ਸਾਡਾ ਇਹ ਕੰਮ ਮਜਦੂਰ ਜਮਾਤ ਦੀ ਸੇਵਾ ਕਰੇ। ਭਾਸ਼ਨ ਤੋਂ ਬਾਅਦ ਸਵਾਲਾਂ ਜਵਾਬਾਂ ਦੇ ਸੈਸ਼ਨ ਵਿੱਚ ਸੁਰਜੀਤ ਸਿੰਘ, ਸੰਪੂਰਨ ਸਿੰਘ ਗੁਰਾਇਆ, ਰਮੇਸ਼ ਡਿਪਟੀ, ਸੁਖਦੇਵ ਫਗਵਾੜਾ ਅਤੇ ਨਰਿੰਦਰ ਅੱਡਾ ਸਰਾਂ ਨੇ ਭਾਗ ਲਿਆ। ਅੰਤ ਵਿੱਚ ਮਾਨਸਿਕ ਰੋਗ ਵਿਭਾਗ ਦੇ ਜੋਨ ਮੁਖੀ ਸੁਖਦੇਵ ਫਗਵਾੜਾ ਨੇ ਆਏ ਸਾਥੀਆਂ ਦਾ ਧੰਨਵਾਦ ਕੀਤਾ। ਸਟੇਜ ਸਕੱਤਰ ਦੀ ਜੁੰਮੇਵਾਰੀ ਵਿਤ ਵਿਭਾਗ ਦੇ ਮੁਖੀ ਰਮੇਸ਼ ਡਿਪਟੀ ਨੇ ਨਿਭਾਈ।

*ਜਸਵਿੰਦਰ ਸਿੰਘ*

**ਇਕਾਈ ਫਗਵਾੜਾ**

26 ਅਕਤੂਬਰ ਨੂੰ ਫਗਵਾੜਾ ਇਕਾਈ ਦੇ ਮੈਂਬਰਾਂ ਦੀ ਸਕੂਲਿੰਗ ਵਾਸਤੇ ਇੱਕ ਟ੍ਰੇਨਿੰਗ ਕੈਂਪ ਲਗਾਇਆ ਗਿਆ। ਇਸ ਵਿੱਚ ਜਲੰਧਰ ਜੋਨ ਦੇ ਜਥੇਬੰਦਕ ਸਕੱਤਰ ਜਸਵਿੰਦਰ ਸਿੰਘ ਨੇ ਹਾਜਰ ਮੈਂਬਰਾਂ ਨੂੰ ਤਰਕਸ਼ੀਲ ਸੁਸਾਇਟੀ ਦੇ ਉਦੇਸ਼ਾਂ ਅਤੇ ਕੰਮ ਢੰਗ ਬਾਰੇ ਵਿਸਥਾਰ ਵਿੱਚ ਦੱਸਦਿਆਂ ਕਿਹਾ ਕਿ ਤਰਕਸ਼ੀਲ ਕਹਾਉਣਾ ਸੌਖਾ ਹੈ ਪਰ ਸਹੀ ਮਾਅਨਿਆਂ ਵਿੱਚ ਤਰਕਸ਼ੀਲ ਬਣਨਾ ਬਹੁਤ ਔਖਾ ਹੈ। ਤਰਕਸ਼ੀਲ ਵਿਅਕਤੀ ਦੀ ਕਥਨੀ ਅਤੇ ਕਰਨੀ ਵਿੱਚ ਕੋਈ ਅੰਤਰ ਨਹੀਂ ਹੋਣਾ ਚਾਹੀਦਾ। ਸ੍ਰੀ ਸੁਖਦੇਵ ਫਗਵਾੜਾ ਨੇ ਤਰਕਸ਼ੀਲ ਜੀਵਨ ਜਾਚ ਬਾਰੇ ਮੈਂਬਰਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਤਰਕਸ਼ੀਲ ਮੈਂਬਰਾਂ ਦੀ ਸਮਾਜ ਵਿੱਚ ਇੱਕ ਇਨਸਾਨ ਦੇ ਤੌਰ ਤੇ ਦਿੱਖ ਬਹੁਤ ਹੀ ਸਾਫ ਸੁਥਰੀ ਹੋਣੀ ਚਾਹੀਦੀ ਹੈ ਤਾਂ ਕਿ ਲੋਕ ਉਹਨਾਂ ਦੀਆਂ ਉਦਾਹਰਣਾਂ ਦੇਣ।

ਸ੍ਰੀ ਰਮੇਸ਼ ਡਿਪਟੀ ਨੇ ਸਮਾਜਿਕ ਅਤੇ ਧਾਰਮਿਕ ਕਸਮਾਂ ਰਿਵਾਜਾਂ ਵਿੱਚ ਤਰਕਸ਼ੀਲ ਮੈਂਬਰਾਂ ਦੇ ਸ਼ਾਮਲ ਹੋਣ ਜਾਂ ਨਾ ਹੋਣ ਬਾਰੇ ਸ਼ੰਕਿਆਂ ਦਾ ਨਿਵਾਰਣ ਕੀਤਾ। ਇਸ ਟ੍ਰੇਨਿੰਗ ਕੈਂਪ ਵਿੱਚ ਸਾਰੇ ਮੈਂਬਰਾਂ ਨੇ ਬਹੁਤ ਉਤਸ਼ਾਹ ਨਾਲ ਭਾਗ ਲਿਆ ਅਤੇ ਹਰ ਵਿਸ਼ੇ ਉਪਰ ਭਰਵੀਂ ਬਹਿਸ ਹੋਈ।

*ਘਨਸ਼ਾਮ, ਜਥੇਬੰਦਕ ਸਕੱਤਰ, ਫਗਵਾੜਾ ਇਕਾਈ।*

**ਇਕਾਈ ਲੌਂਗੋਵਾਲ**

10 ਅਕਤੂਬਰ ਨੂੰ 'ਤਰਕਸ਼ੀਲ ਜੀਵਨ ਜਾਚ ਅਤੇ ਤਰਕਸ਼ੀਲ ਲਹਿਰ' ਵਿਸ਼ੇ 'ਤੇ ਜ਼ੋਨ ਬਰਨਾਲਾ-ਸੰਗਰੂਰ ਦੇ ਜਥੇਬੰਦਕ ਵਿਭਾਗ ਦੇ ਮੁਖੀ ਬਲਬੀਰ ਲੌਂਗੋਵਾਲ ਨੇ ਵਿਸਥਾਰ ਨਾਲ ਗੱਲਬਾਤ ਕੀਤੀ ਅਤੇ ਹਾਜ਼ਰ ਮੈਂਬਰਾਂ ਦੇ ਸਵਾਲਾਂ ਦੇ ਜਵਾਬ ਦਿੱਤੇ।

20 ਅਕਤੂਬਰ ਨੂੰ 'ਮਾਨਸਿਕ ਰੋਗ - ਕਾਰਨ ਅਤੇ ਇਲਾਜ' ਵਿਸ਼ੇ ਉਤੇ ਕਮਲਜੀਤ ਸਿੰਘ ਨੇ ਇਕਾਈ ਮੈਂਬਰਾਂ ਨਾਲ ਉਦਾਹਰਣਾਂ ਸਹਿਤ ਗੱਲਬਾਤ ਕੀਤੀ ਅਤੇ ਪ੍ਰਸ਼ਨਾਂ ਦੇ ਉਤਰ ਦਿੱਤੇ।

**ਜੋਨ ਨਵਾਂ ਸ਼ਹਿਰ**

ਜੋਨ ਦੀਆਂ ਇਕਾਈਆਂ ਗੜ੍ਹਸ਼ੰਕਰ, ਨਵਾਂ ਸ਼ਹਿਰ, ਬੰਗਾ, ਬਲਾਚੌਰ, ਮਾਹਿਲਪੁਰ ਦੇ ਸਹਿਯੋਗ ਨਾਲ ਰੈਡ ਕਰਾਸ ਭਵਨ ਗੜ੍ਹਸ਼ੰਕਰ ਵਿਖੇ 9 ਨਵੰਬਰ ਨੂੰ *ਸਰੀਰਦਾਨ ਅਤੇ ਅੰਗਦਾਨ* ਵਿਸ਼ੇ 'ਤੇ ਇੱਕ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਹਾਲ ਅਤੇ ਹਾਲ ਤੱਕ ਦੇ ਰਸਤੇ ਨੂੰ ਬੈਨਰਾਂ, ਮਾਟੋਆਂ, ਪੋਸਟਰਾਂ, ਅਖਬਾਰਾਂ ਦੀਆਂ ਖ਼ਬਰਾਂ ਅਤੇ ਤਖਤੀਆਂ ਨਾਲ ਸਜਾਇਆ ਗਿਆ। ਸੜੋਆ ਇਕਾਈ ਵੱਲੋਂ ਤਰਕਸ਼ੀਲ ਸਾਹਿਤ ਦਾ ਸਟਾਲ ਲਗਾਇਆ ਗਿਆ।

ਸੈਮੀਨਾਰ ਦੀ ਸ਼ੁਰੂਆਤ ਮਦਨ ਲਾਲ ਬੇਗਮਪੁਰੀ ਨੇ ਇੱਕ ਭਾਵਪੂਰਤ ਕਵਿਤਾ ' ਮੈਨੂੰ ਮਨੁੱਖ ਹੀ ਰਹਿਣ ਦਿਓ ' ਪੜ੍ਹਕੇ ਕੀਤੀ। ਇਸ ਉਪਰੰਤ ਜੋਨ ਮੁਖੀ ਸੱਤਪਾਲ ਸਲੋਹ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੰਦਿਆਂ ਲੋਕਾਂ ਨੂੰ ਇਸ ਨਾਲ ਜੁੜਨ ਲਈ ਪ੍ਰੇਰਿਆ। ਇਸ ਉਪਰੰਤ ਉਘੇ ਵਿਦਵਾਨ ਪ੍ਰੋ. ਸੁਰਿੰਦਰ ਅਜਨਾਤ ਨੇ ਵੱਖ ਵੱਖ ਧਰਮਾਂ ਵਿੱਚ ਮੌਤ ਉਪਰੰਤ ਪੁਨਰ-ਜਨਮ ਹੋਣ ਜਾਂ ਨਰਕ ਸਵਰਗ ਵਿੱਚ ਜਾਣ ਦੀਆਂ ਧਾਰਨਾਵਾਂ ਬਾਰੇ ਵਿਸਥਾਰ ਸਹਿਤ ਦੱਸਦਿਆਂ ਕਿਹਾ ਕਿ ਵਿਗਿਆਨਕ ਤੌਰ 'ਤੇ ਇਹ ਸਭ ਧਾਰਨਾਵਾਂ ਨਿਰਮੂਲ ਹਨ ਅਤੇ ਮੌਤ ਹੋ ਜਾਣ ਬਾਅਦ ਸਰੀਰ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਸੋ ਮੌਤ ਨਾਲ ਸਬੰਧਿਤ ਸੰਸਕਾਰਾਂ ਨੂੰ ਤੋੜਨ ਲਈ ਰਲ ਮਿਲ ਕੇ ਹੰਭਲਾ ਮਾਰਨਾ ਚਾਹੀਦਾ ਹੈ। ਸਰੀਰਦਾਨ ਕਰਕੇ ਕਿਸੇ ਦੀ ਹਨੇਰੀ ਜ਼ਿੰਦਗੀ ਨੂੰ ਰੋਸ਼ਨੀ ਬਖਸ਼ੀ ਜਾ ਸਕਦੀ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇ ਅਸੀਂ ਆਪਣੀ ਸੋਚ ਦੇ ਨਾਲ ਨਾਲ ਆਪਣੇ ਪਰਿਵਾਰ ਦੀ ਸੋਚ ਨੂੰ ਵੀ ਉਸਾਰੂ ਬਣਾਈਏ ਕਿਉਂਕਿ ਸਾਡੇ ਮਰਨ ਉਪਰੰਤ ਸਰੀਰਦਾਨ ਦੇ ਫੈਸਲੇ ਨੂੰ ਲਾਗੂ ਪਰਿਵਾਰ ਨੇ ਹੀ ਕਰਨਾ ਹੈ।

ਕੁਲਦੀਪ ਇਬਰਾਹੀਮਪੁਰੀ ਨੇ ਮਨਜੀਤ ਹਰਮਨ ਦੀ ਕਵਿਤਾ ਵਸੀਅਤ ਪੜ੍ਹ ਕੇ ਸਰੀਰਦਾਨ ਪ੍ਰਤੀ ਲੋਕਾਂ ਨੂੰ ਹੋਰ ਵੀ ਦ੍ਰਿੜ ਕੀਤਾ। ਇਸ ਤੋਂ ਬਾਅਦ ਸੀ.ਐਮ.ਸੀ. ਲੁਧਿਆਣਾ ਤੋਂ ਆਏ ਡਾ. ਅਮਿਤ



ਕੁਮਾਰ ਨੇ ਜਾਣਕਾਰੀ ਦਿੱਤੀ ਕਿ ਮਰਨ ਉਪਰੰਤ ਸਰੀਰ ਦੇ ਕਿਹੜੇ ਕਿਹੜੇ ਅੰਗ ਦਾਨ ਕੀਤੇ ਜਾ ਸਕਦੇ ਹਨ। ਉਹਨਾਂ ਦੱਸਿਆ ਕਿ ਮਨੁੱਖ ਦੇ ਫੇਫੜੇ, ਦਿਲ, ਤਿੱਲੀ, ਜਿਗਰ, ਗੁਰਦੇ ਅਤੇ ਅੱਖਾਂ ਦਾਨ ਕੀਤੀਆਂ ਜਾ ਸਕਦੀਆਂ ਹਨ। ਪ੍ਰੰਤੂ ਅੱਖਾਂ ਤੋਂ ਸਿਵਾਏ ਬਾਕੀ ਅੰਗ ਛੇਤੀ ਖਰਾਬ ਹੋ ਜਾਂਦੇ ਹਨ। ਉਹਨਾਂ ਇਹ ਵੀ ਦੱਸਿਆ ਕਿ ਸ਼ੂਗਰ ਵਾਲੇ, ਜਹਿਰ ਖਾਕੇ ਮਰੇ ਜਾਂ ਹਲਕਾਅ ਆਦਿ ਨਾਲ ਮਰੇ ਵਿਅਕਤੀ ਦੇ ਅੰਗ ਟਰਾਂਸਪਲਾਂਟ ਕਰਨ ਦੇ ਯੋਗ ਨਹੀਂ ਹੁੰਦੇ। ਦਰਸ਼ਕਾਂ ਵੱਲੋਂ ਕੀਤੇ ਅੰਗ ਬਦਲਣ ਦੇ ਖਰਚੇ ਸਬੰਧੀ ਸਵਾਲ ਦੇ ਜਵਾਬ ਵਿੱਚ ਉਨ੍ਹਾ ਦੱਸਿਆ ਕਿ ਅੰਦਾਜਨ ਸਾਰਾ ਖਰਚ ਤਿੰਨ ਕੁ ਲੱਖ ਰੁਪਏ ਆ ਜਾਂਦਾ ਹੈ।

ਹੁਸ਼ਿਆਰਪੁਰ ਦੀ ਨੇਤਰ ਦਾਨ ਕਰਵਾਉਣ ਵਾਲੀ ਸੰਸਥਾ ਦੇ ਮੁਖੀ ਡਾ. ਜੇ.ਪੀ.ਬਹਿਲ ਨੇ ਕਿਹਾ ਕਿ ਸਾਡੇ ਦੇਸ਼ ਅੰਦਰ ਤਿੰਨ ਕਰੋੜ ਲੋਕ ਅੱਖਾਂ ਦੀ ਰੋਸ਼ਨੀ ਤੋਂ ਵਾਂਝੇ ਹਨ। ਨੇਤਰਦਾਨ ਦੀ ਮੁਹਿੰਮ ਚਲਾ ਕੇ ਹੀ ਇਨ੍ਹਾਂ ਦੀ ਗਿਣਤੀ ਨੂੰ ਘਟਾਇਆ ਜਾ ਸਕਦਾ ਹੈ। ਸ੍ਰੀ ਦਲਬੀਰ ਕਟਾਣੀ ਨੇ ਦੱਸਿਆ ਹੁਣ ਤੱਕ ਤਰਕਸ਼ੀਲ ਸੁਸਾਇਟੀ ਆਪਣੇ ਚਾਰ ਮੈਂਬਰਾਂ ਦੇ ਸਰੀਰ ਮਰਨ ਉਪਰੰਤ ਦਾਨ ਕਰ ਚੁੱਕੀ ਹੈ। ਸੈਮੀਨਾਰ ਉਪਰੰਤ ਸਰੀਰਦਾਨ ਅਤੇ ਨੇਤਰਦਾਨ ਕਰਨ ਦੇ ਫਾਰਮ ਵੰਡੇ ਗਏ।

ਸੈਮੀਨਾਰ ਦੇ ਅਖੀਰ ਵਿੱਚ ਯੂਨੀਵਰਸਲ ਪਬਲਿਕ ਸਕੂਲ ਇਬਰਾਹੀਮਪੁਰ ਦੇ ਬੱਚਿਆਂ ਨੇ ਸ਼ਹੀਦ ਭਗਤ ਸਿੰਘ ਨੂੰ ਫਾਂਸੀ ਦੇਣ ਦਾ ਦ੍ਰਿਸ਼ ਕੋਰੀਓਗ੍ਰਾਫੀ ਰਾਹੀਂ ਪੇਸ਼ ਕੀਤਾ। ਸੈਮੀਨਾਰ ਦੌਰਾਨ ਸਟੇਟ ਐਵਾਰਡੀ ਮਾਸਟਰ ਅਵਤਾਰ ਲੰਗੇਰੀ ਨੂੰ ਵੀ ਸਨਮਾਨਿਤ ਕੀਤਾ ਗਿਆ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਜੋਗਿੰਦਰ ਕੁੱਲੇਵਾਲ ਨੇ ਬਾਖੂਬੀ ਨਿਭਾਈ। ਰਿਸੈਪਸ਼ਨ ਟੇਬਲ 'ਤੇ ਡਿਊਟੀ ਕਿਸ਼ੋਰ ਕੁਮਾਰ ਅਤੇ ਅਮਰੀਕ ਗੜ੍ਹਸ਼ੰਕਰੀ ਨੇ ਨਿਭਾਈ ਜਦ ਕਿ ਪ੍ਰਦਰਸ਼ਨੀ ਦਾ ਪ੍ਰਬੰਧ ਮਾਸਟਰ ਨਰੇਸ਼ ਅਤੇ ਮਨਜੀਤ ਹਰਮਨ ਨੇ ਕੀਤਾ। ਡਾ. ਤਰਸੇਮ ਸਿੰਘ, ਕੁਲਦੀਪ ਇਬਰਾਹੀਮਪੁਰੀ ਅਤੇ ਯੂਨੀਵਰਸਲ ਕਾਲਜ ਨੇ ਇਸ ਸੈਮੀਨਾਰ ਨੂੰ ਸਫਲ ਬਨਾਉਣ ਵਿੱਚ ਪੂਰੀ ਮਿਹਨਤ ਕੀਤੀ। ਜਿਥੇ ਸਵਾਲਾਂ ਜਵਾਬਾਂ ਅਤੇ ਮੌਜੂਦਾ ਸਿਸਟਮ ਦੀ ਚੀਰਫਾੜ ਨੇ ਇਸ ਸੈਮੀਨਾਰ ਨੂੰ ਰੌਚਿਕ ਬਣਾ ਦਿੱਤਾ ਉਥੇ ਆਮ ਲੋਕਾਂ ਵੱਲੋਂ ਸਰੀਰਦਾਨ ਪ੍ਰਤੀ ਵਿਖਾਈ ਹੈਰਾਨੀਜਨਕ ਉਤਸੁਕਤਾ ਨੇ ਅਜਿਹੇ ਸੈਮੀਨਾਰਾਂ ਦੀ ਸਾਰਥਿਕਤਾ ਹੋਰ ਵੀ ਵਧਾ ਦਿੱਤੀ।

*ਮਨਜੀਤ ਹਰਮਨ*

**ਇਕਾਈ ਅਬੋਹਰ**

16 ਨਵੰਬਰ ਨੂੰ ਜੰਗਲੀ ਜੀਵ ਸੁਰੱਖਿਆ ਵਿਭਾਗ ਅਬੋਹਰ ਵਿਖੇ 'ਸੈਕਸ ਸਮਸਿਆਵਾਂ ਅਤੇ ਵਿਗਿਆਨਕ ਦ੍ਰਿਸ਼ਟੀਕੋਣ' 'ਤੇ ਸੈਮੀਨਾਰ ਕਰਵਾਇਆ ਗਿਆ ਜਿਸਦੇ ਮੁੱਖ ਬੁਲਾਰੇ ਬੂਰਾ ਸਿੰਘ ਮਹਿਮਾ ਸਰਜਾ ਅਤੇ ਡਾ. ਸਮਸ਼ੇਰ ਸਿੰਘ ਡੰਗਰ ਖੇੜਾ ਸਨ। ਡਾ. ਸਮਸ਼ੇਰ ਸਿੰਘ ਨੇ ਸੈਕਸ ਸਮਸਿਆਵਾਂ ਅਤੇ ਇਨ੍ਹਾਂ ਦੇ ਹੱਲ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ। ਉਨ੍ਹਾਂ ਸੈਕਸ ਨਾਲ ਸਬੰਧਿਤ ਰੋਗਾਂ ਬਾਰੇ ਵੀ ਦੱਸਿਆ। ਸ੍ਰੀ ਬੂਰਾ ਸਿੰਘ ਨੇ ਸੱਚ ਨੂੰ ਜਾਨਣ ਦੀ ਵਿਗਿਆਨਕ ਵਿਧੀ ਬਾਰੇ ਵਿਸਥਾਰ ਸਹਿਤ ਚਾਨਣਾ ਪਾਇਆ। ਤਰਕਸ਼ੀਲ ਆਗੂ ਗਨਪਤ ਰਾਮ ਨੇ ਸੈਮੀਨਾਰ ਵਿੱਚ ਪਹੁੰਚੇ ਮੈਂਬਰਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਮਾ. ਕੁਲਜੀਤ ਸਿੰਘ ਨੇ ਕੀਤਾ।

*ਜਗਦੀਸ਼ ਕਿੱਕਰਖੇੜਾ*

## N.S.S. ਕੈਂਪਾਂ ਵਿੱਚ ਪ੍ਰੋਗਰਾਮ

**ਇਕਾਈ ਟਾਂਡਾ**

ਗਿਆਨੀ ਕਰਤਾਰ ਸਿੰਘ ਮੈਮੋਰੀਅਲ ਸਰਕਾਰੀ ਕਾਲਜ ਟਾਂਡਾ ਉੜਮੁੜ ਵੱਲੋਂ ਮੂਨਕ ਕਲਾਂ ਵਿਖੇ ਲਗਾਏ ਗਏ ਕੈਂਪ ਦੌਰਾਨ ਇਸ ਕਾਲਜ ਦੇ ਵਾਲੰਟੀਅਰਾਂ ਅਤੇ ਸ.ਸੀ.ਸੈ.ਸਕੂਲ ਮੂਨਕ ਕਲਾਂ ਦੇ ਵਿਦਿਆਰਥੀਆਂ ਲਈ 1 ਅਕਤੂਬਰ ਨੂੰ ਇੱਕ ਜਾਗਰੂਕਤਾ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿੱਚ ਸ੍ਰੀ ਬਲਵਿੰਦਰ ਕੁਮਾਰ ਅਤੇ ਅੱਡਾ ਸਰਾਂ ਇਕਾਈ ਦੇ ਰਾਮ ਲੁਭਾਇਆ ਜੀ ਨੇ ਮੈਜਿਕ ਟ੍ਰਿਕ ਦਿਖਾਏ ਅਤੇ ਇਹਨਾਂ ਦੀ ਅਸਲੀਅਤ ਦੱਸੀ। ਡਾ. ਬਿਕਰਮਜੀਤ ਰਾਵੀ ਨੇ ਮਾਨਸਿਕ ਰੋਗਾਂ ਬਾਰੇ ਵਿਸਥਾਰ ਪੂਰਵਕ ਚਾਨਣਾ ਪਾਇਆ। ਹਰਦੀਪ ਖੁੱਡਾ ਨੇ ਸਮਾਜ ਵਿਚੋਂ ਵਹਿਮਾਂ ਭਰਮਾਂ ਦੇ ਖਾਤਮੇ ਬਾਰੇ ਅਤੇ ਇਕਾਈ ਟਾਂਡਾ ਦੇ ਸਕੱਤਰ ਰਮੇਸ਼ ਡਿਪਟੀ ਨੇ ਸੁਸਾਇਟੀ ਦੇ ਉਦੇਸ਼ਾਂ ਅਤੇ ਕਾਰਜਸ਼ੈਲੀ ਬਾਰੇ ਦੱਸਦਿਆਂ ਸੁਸਾਇਟੀ ਨਾਲ ਜੁੜਨ ਦਾ ਸੱਦਾ ਦਿੱਤਾ। ਸਮਾਗਮ ਦੇ ਅੰਤ ਵਿੱਚ ਵਿਦਿਆਰਥੀਆਂ ਦੇ ਸਵਾਲਾਂ ਦੇ ਜਵਾਬ ਵੀ ਦਿੱਤੇ ਗਏ ਅਤੇ ਤਰਕਸ਼ੀਲ ਸਾਹਿਤ ਦਾ ਸਟਾਲ ਵੀ ਲਗਾਇਆ ਗਿਆ। ਸਮਾਗਮ ਵਿੱਚ ਸੇਵਾਮੁਕਤ ਪ੍ਰਿੰਸੀਪਲ ਕਰਨੈਲ ਸਿੰਘ ਨਰਿਆਲੇ, ਸ੍ਰੀ ਸੋਹਣ ਲਾਲ, ਹੈਡਮਾਸਟਰ ਸੰਤੋਖ ਸਿੰਘ, ਤਰਕਸ਼ੀਲ ਵਿਜੇ ਕੁਮਾਰ ਆਦਿ ਸੱਜਣ ਵੀ ਮੌਜੂਦ ਸਨ।

*ਪਰਮਵੀਰ ਸਿੰਘ, ਮੁਖੀ ਮੀਡੀਆ ਵਿਭਾਗ, ਇਕਾਈ ਟਾਂਡਾ*

**ਇਕਾਈ ਸੁਧਾਰ**

ਇਕਾਈ ਵੱਲੋਂ 2 ਅਕਤੂਬਰ ਨੂੰ ਗੁਰੂ ਹਰਗੋਬਿੰਦ ਖਾਲਸਾ ਕਾਲਜ ਗੁਰੂਸਰ ਸੁਧਾਰ ਵਿਖੇ ਚੱਲ ਰਹੇ ਦਸ ਰੋਜਾ ਐਨ ਐਨ ਐਸ ਕੈਂਪ ਦੌਰਾਨ ਤਰਕਸ਼ੀਲ ਸਮਾਗਮ ਕੀਤਾ ਗਿਆ। ਜਿਸ ਵਿੱਚ ਸ੍ਰੀ ਰਾਮ ਪ੍ਰਸਾਦ ਨੇ ਵਾਲੰਟੀਅਰਾਂ ਨੂੰ ਵਹਿਮਾਂ ਭਰਮਾਂ ਤੋਂ ਦੂਰ ਰਹਿਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਤ ਕੀਤਾ। ਨਰਿੰਦਰ ਛੀਨੀਵਾਲੀਆਂ ਨੇ ਜਾਦੂ ਦੇ ਟ੍ਰਿਕ ਦਿਖਾਕੇ ਸਪਸ਼ਟ ਕੀਤਾ ਕਿ ਜਾਦੂ ਕੁਝ ਨਹੀਂ ਹੁੰਦਾ ਇਹ ਸਿਰਫ ਹੱਥ ਦੀ ਸਫਾਈ ਹੀ ਹੈ। ਸਾਹਿਤ ਦੀ ਸਟਾਲ ਵੀ ਲਗਾਈ ਗਈ

*ਧਰਮ ਸਿੰਘ ਸਕੱਤਰ, ਇਕਾਈ ਸੁਧਾਰ*

## ਪਿੰਡਾਂ ਵਿੱਚ ਪ੍ਰੋਗਰਾਮ

**ਇਕਾਈ ਅਜਨੌਦਾ ਕਲਾਂ**

ਪਿੰਡ ਮਛਰਾਏ ਖੁਰਦ ਦੀ ਗ੍ਰਾਮ ਪੰਚਾਇਤ ਦੇ ਸੱਦੇ ਉਤੇ ਪਿੰਡ ਵਿੱਚ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਇਕਾਈ ਦੇ ਸਕੱਤਰ ਸਤੀਸ਼ ਕੁਮਾਰ ਆਲੋਵਾਲ ਨੇ ਜਾਦੂ ਦੇ ਟ੍ਰਿਕ ਦਿਖਾ ਕੇ ਜਾਦੂ ਦੀ ਅਸਲੀਅਤ ਸਪਸ਼ਟ ਕੀਤੀ। ਇਕਾਈ ਪ੍ਰਧਾਨ ਕੁਲਵਿੰਦਰ ਸਿੰਘ ਰਾਣਾ ਨੇ ਲੋਕਾਂ ਨੂੰ ਵਿਗਿਆਨਕ ਵਿਚਾਰ ਅਪਨਾਉਣ ਦਾ ਸੱਦਾ ਦਿੱਤਾ ਅਤੇ ਇਸ ਪਿੰਡ ਵਿੱਚ ਪੁੱਛਾਂ ਦੇਣ ਦਾ ਕੰਮ ਕਰਦੀ ਇੱਕ ਅਖੌਤੀ ਮਾਈ ਨੂੰ ਚੁਣੌਤੀ ਦਿੱਤੀ। ਪਰ ਵਾਰ ਵਾਰ ਚੈਲਿੰਜ ਕਰਨ 'ਤੇ ਵੀ ਕੋਈ ਸਿਆਣਾ ਅੱਗੇ ਨਹੀਂ ਆਇਆ। ਇਹ ਵੇਖਕੇ ਪਿੰਡ ਦੇ ਲੋਕ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਲਈ ਇਹ ਪ੍ਰੋਗਰਾਮ ਯਾਦਗਾਰੀ ਹੋ ਨਿਬੜਿਆ।

*ਕੁਲਵਿੰਦਰ ਸਿੰਘ ਰਾਣਾ*

# ਸਕੂਲਾਂ ਵਿੱਚ ਪ੍ਰੋਗਰਾਮ

**ਇਕਾਈ ਬਰਗਾੜੀ-ਕੋਟਕਪੂਰਾ**

ਇਕਾਈ ਵੱਲੋਂ ਗੁਰੂ ਨਾਨਕ ਮਿਸ਼ਨ ਸਕੂਲ ਪੰਜਗਰਾਈਂ ਕਲਾਂ, ਰੈੱਡ ਸਟਾਰ ਪਬਲਿਕ ਹਾਈ ਸਕੂਲ ਮੋਗਾ, ਗੋਬਿੰਦ ਮੈਮੋਰੀਅਲ ਸਕੂਲ ਕੋਟਕਪੂਰਾ, ਸਰਕਾਰੀ ਹਾਈ ਸਕੂਲ ਨਾਥੇਵਾਲਾ ਅਤੇ ਸਰਕਾਰੀ ਪ੍ਰਾਇਮਰੀ ਸਕੂਲ ਰੋਡੇ ਵਿਖੇ ਸਕੂਲੀ ਵਿਦਿਆਰਥੀਆਂ ਨਾਲ ਸੰਵਾਦ ਰਚਾਉਂਦਿਆਂ ਇਕਾਈ ਦੇ ਪ੍ਰਧਾਨ ਰਾਜਿੰਦਰਜੀਤ ਨੇ ਤਰਕਸ਼ੀਲਤਾ ਦੀ ਲੋੜ ਬਾਰੇ ਦਲੀਲ ਸਹਿਤ ਚਰਚਾ ਕੀਤੀ ਅਤੇ ਜਾਦੂ ਦੇ ਟ੍ਰਿੱਕਾਂ ਦੁਆਰਾ ਬੱਚਿਆਂ ਦੇ ਮਨਾਂ ਵਿਚੋਂ ਅਖੌਤੀ ਚਮਤਕਾਰਾਂ ਦੀ ਧੁੰਦ ਸਾਫ ਕਰਨ ਦਾ ਯਤਨ ਕੀਤਾ। ਵਿਦਿਆਰਥੀਆਂ ਦੁਆਰਾ ਉਠਾਏ ਸ਼ੰਕਿਆਂ ਨੂੰ ਵੀ ਨਵਿਰਤ ਕੀਤਾ ਗਿਆ।

**ਇਕਾਈ ਫ਼ਰੀਦਕੋਟ**

ਇਕਾਈ ਵੱਲੋਂ ਖਾਲਸਾ ਸਕੂਲ ਫਰੀਦਕੋਟ ਵਿੱਚ ਜਾਦੂ ਦੇ ਟ੍ਰਿਕਸ, ਭਾਸ਼ਣ ਅਤੇ ਕਿਤਾਬਾਂ ਦੀ ਸਟਾਲ ਲਗਾ ਕੇ ਬੱਚਿਆਂ ਅਤੇ ਅਧਿਆਪਕਾਂ ਨੂੰ ਸੁਸਾਇਟੀ ਦੇ ਕੰਮ ਢੰਗ ਅਤੇ ਸੋਚ ਤੋਂ ਜਾਣੂ ਕਰਵਾਇਆ। ਸ੍ਰੀ ਅਵਤਾਰ ਗੋਂਦਾਰਾ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ ਜੇ ਬੱਚੇ ਹੁਣ ਤੋਂ ਹੀ ਵਿਗਿਆਨਕ ਢੰਗ ਨਾਲ ਸੋਚਣਾ ਸ਼ੁਰੂ ਕਰ ਦੇਣ ਤਾਂ ਦੇਸ਼ ਦਾ ਭਵਿੱਖ ਨਿਸ਼ਚਿਤ ਰੂਪ ਵਿੱਚ ਵਧੀਆ ਹੀ ਹੋਵੇਗਾ। ਉਹਨਾਂ ਅਧਿਆਪਕਾਂ ਨੂੰ ਵੀ ਬੇਨਤੀ ਕੀਤੀ ਕਿ ਬੱਚਿਆਂ ਵਿੱਚ ਵਿਗਿਆਨਕ ਸੋਚ ਨੂੰ ਵੱਧ ਤੋਂ ਵੱਧ ਉਤਸ਼ਾਹਿਤ ਕੀਤਾ ਜਾਵੇ। ਉਨ੍ਹਾਂ ਦੇ ਨਾਲ ਇਕਾਈ ਪ੍ਰਧਾਨ ਲਖਵਿੰਦਰ ਹਾਲੀ ਅਤੇ ਜਸਵੰਤ ਜੱਸ ਨੇ ਪ੍ਰੋਗਰਾਮ ਪੇਸ਼ ਕੀਤਾ।

**ਇਕਾਈ ਲੌਂਗੋਵਾਲ**

11 ਅਕਤੂਬਰ ਨੂੰ ਇਕਾਈ ਵੱਲੋਂ ਸਰਕਾਰੀ ਹਾਈ ਸਕੂਲ ਸ਼ਾਹਪੁਰ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਲਈ ਸਕੂਲ ਦੀ ਇੰਚਾਰਜ ਸਵਰਨਜੀਤ ਕੌਰ ਅਤੇ ਸਮੁੱਚੇ ਸਟਾਫ਼ ਨੇ ਪੂਰਾ ਸਹਿਯੋਗ ਦਿੱਤਾ। ਪ੍ਰੋਗਰਾਮ ਦੌਰਾਨ ਬਲਬੀਰ ਲੌਂਗੋਵਾਲ ਨੇ ਤਰਕਸ਼ੀਲਤਾ, ਮਾਨਸਿਕ ਰੋਗਾਂ ਅਤੇ ਸੋਸਾਇਟੀ ਦੇ ਕਾਰਜ ਖੇਤਰ ਬਾਰੇ ਜਾਣਕਾਰੀ ਦਿੱਤੀ ਜਦ ਕਿ ਬਿੰਦਰ ਧਨੌਲਾ ਨੇ ਪ੍ਰਭਾਵਸ਼ਾਲੀ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਇਕਾਈ ਪ੍ਰਧਾਨ ਰਣਜੀਤ ਸਿੰਘ, ਰਣਜੀਤ ਮਿੰਟੂ, ਭਾਗ ਸਿੰਘ ਅਤੇ ਸ਼ਮਿੰਦਰ ਸਿੰਘ ਨੇ ਵੀ ਵਿਚਾਰ ਸਾਂਝੇ ਕੀਤੇ। ਇਸ ਮੌਕੇ 'ਤੇ ਗੁਰਸੇਵਕ ਸਿੰਘ ਨੇ ਗੀਤ ' ਸਾਰੀ ਦੁਨੀਆਂ ਲੋਕੋ ਲੁੱਟ ਕੇ ਖਾ ਲਈ ਬਾਬਿਆਂ ਨੇ ' ਲਖਵੀਰ ਸਿੰਘ ਨੇ 'ਬਾਬਿਆਂ ਦੇ ਵੱਗ ਫਿਰਦੇ ' ਅਤੇ ਰਾਜੀਵ ਕੁਮਾਰ ਨੇ 'ਜੇ ਤੂੰ ਬੰਦਿਆਂ ਬਚਣਾ ਛੱਡ ਦੇ ਵਹਿਮਾਂ ਭਰਮਾਂ ਨੂੰ' ਪੇਸ਼ ਕੀਤੇ। ਇਸ ਮੌਕੇ 'ਤੇ ਵੀ.ਸੀ.ਆਰ. ਉਪਰ ਨਾਟਕ 'ਤੇ ਦੇਵ ਪੁਰਸ਼ ਹਾਰ ਗਏ ਵੀ ਵਿਖਾਇਆ ਗਿਆ।

**ਇਕਾਈ ਖਿਲਚੀਆਂ ਅਤੇ ਮਾਨਾਂਵਾਲਾ**

ਇਕਾਈ ਵੱਲੋਂ ਸਿੱਖ ਨੈਸ਼ਨਲ ਪਬਲਿਕ ਸਕੂਲ ਅਤੇ ਕਾਲਜ ਖਿਲਚੀਆਂ ਵਿੱਚ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਮੈਜਿਕ ਸ਼ੋਅ ਡਾ. ਪਰਮਜੀਤ ਸਿੰਘ ਖਿਲਚੀਆਂ ਅਤੇ ਨਿਰਮਲ ਛੱਜਲਵੱਡੀ ਨੇ ਪੇਸ਼ ਕੀਤਾ। ਅਮੋਲਕ ਖਿਲਚੀਆਂ ਅਤੇ ਜਸਵੀਰ ਫਾਜ਼ਲਪੁਰ ਨੇ ਕਿਤਾਬਾਂ ਦਾ ਸਟਾਲ ਲਗਾਇਆ। ਨਿਰਮਲ ਛੱਜਲਵੱਡੀ ਨੇ ਪ੍ਰਭਾਵਸ਼ਾਲੀ ਲੈਕਚਰ ਦਿੱਤਾ ਅਤੇ ਬੱਚਿਆਂ ਅਤੇ ਅਧਿਆਪਕਾਂ ਪਾਸੋਂ ਭਵਿੱਖ ਵਿੱਚ ਕਦੇ ਵੀ ਜੋਤਸ਼ੀਆਂ ਅਤੇ ਤਾਂਤਰਿਕਾਂ ਕੋਲ ਨਾ ਜਾਣ ਦਾ ਪ੍ਰਣ ਲਿਆ। ਪ੍ਰਿੰਸੀਪਲ ਸ੍ਰੀਮਤੀ ਬਲਬੀਰ ਕੌਰ ਨੇ ਸੁਸਾਇਟੀ ਨੂੰ ਮਾਇਕ ਸਹਾਇਤਾ ਅਤੇ ਸਨਮਾਨ ਦਿੱਤਾ।

ਸ. ਸੀ. ਸੈ. ਸਕੂਲ (ਲੜਕੇ) ਜੰਡਿਆਲਾ ਗੁਰੂ ਵਿਖੇ ਵੀ ਉਪਰੋਕਤ ਟੀਮ ਨੇ ਪ੍ਰਭਾਵਸ਼ਾਲੀ ਪ੍ਰੋਗਰਾਮ ਦਿੱਤਾ। ਸਕੂਲ ਲਾਇਬ੍ਰੇਰੀ ਲਈ ਕਿਤਾਬਾਂ ਦਾ ਸੈੱਟ ਖਰੀਦਿਆ ਅਤੇ ਮੈਗਜ਼ੀਨ ਲਗਵਾਇਆ ਗਿਆ। ਇਥੇ ਮਾ. ਹਰਭਜਨ ਜੌਹਲ ਅਤੇ ਮਾ. ਬਲਬੀਰ ਸਿੰਘ ਹੋਰਾਂ ਨੇ ਪ੍ਰੋਗਰਾਮ ਆਯੋਜਿਤ ਕਰਨ ਵਿੱਚ ਵਿਸ਼ੇਸ਼ ਸਹਿਯੋਗ ਦਿੱਤਾ।

ਇਸੇ ਤਰ੍ਹਾਂ ਸ. ਸੀ. ਸੈ. ਸਕੂਲ (ਲੜਕੀਆਂ) ਜੰਡਿਆਲਾ ਗੁਰੂ ਵਿਖੇ ਪ੍ਰੋਗਰਾਮ ' ਕਿਰਨਾਂ ਦੇ ਬੀਜ ' ਤਹਿਤ ਮੈਜਿਕ ਸ਼ੋਅ ਪੇਸ਼ ਕੀਤਾ ਗਿਆ, ਨਿਰਮਲ ਛੱਜਲਵੱਡੀ ਨੇ ਪ੍ਰਭਾਵਸ਼ਾਲੀ ਤਕਰੀਰ ਨਾਲ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਹਲੂਣਿਆ। ਜਸਬੀਰ ਫਾਜ਼ਲਪੁਰ ਅਤੇ ਮਾ. ਸੁਰਜੀਤ ਸਿੰਘ ਨੇ ਕਿਤਾਬਾਂ ਦਾ ਸਟਾਲ ਲਗਾਇਆ। ਮੈਡਮ ਰਾਜਿੰਦਰ ਕੌਰ ਨੇ ਆਪਣੇ ਖਰਚੇ 'ਤੇ ਸਕੂਲ ਨੂੰ ਮੈਗਜ਼ੀਨ ਲਗਵਾ ਕੇ ਦਿੱਤਾ ਅਤੇ ਪ੍ਰਿੰਸੀਪਲ ਸ੍ਰੀਮਤੀ ਦਵਿੰਦਰ ਕੌਰ ਨੇ 500 ਰੁਪਏ ਦੀ ਮਾਇਕ ਸਹਾਇਤਾ ਕੀਤੀ ਅਤੇ ਪ੍ਰੋਗਰਾਮ ਦੇਣ ਲਈ ਧੰਨਵਾਦ ਕੀਤਾ।

**ਇਕਾਈ ਲੁਧਿਆਣਾ**

ਤੇਜਾ ਸਿੰਘ ਸੁਤੰਤਰ ਸੀਨੀਅਰ ਸੈਕੰਡਰੀ ਸਕੂਲ ਜਨਤਾ ਨਗਰ ਲੁਧਿਆਣਾ ਵਿਖੇ 10 ਅਤੇ 11 ਨਵੰਬਰ ਨੂੰ ਦੋ ਦਿਨ ਪ੍ਰੋਗਰਾਮ ਦਿੱਤਾ ਗਿਆ ਜਿਸ ਵਿੱਚ ਜੋਨ ਪ੍ਰਧਾਨ ਹਰਭਜਨ ਸਿੰਘ, ਇਕਾਈ ਪ੍ਰਧਾਨ ਹਰਚੰਦ ਸਿੰਘ, ਮੋਹਣਜੀਤ ਬਰੀਕੇ, ਰਵਿੰਦਰ ਝਾਂਡੇ, ਦਲਜੀਤ ਸਿੰਘ ਅਤੇ ਜਸਬੀਰ ਹਾਜਰ ਹੋਏ। ਪ੍ਰਿੰਸੀਪਲ ਸਾਹਿਬ ਨੇ ਬੱਚਿਆਂ ਨਾਲ ਵਿਚਾਰ ਸਾਂਝੇ ਕਰਦੇ ਹੋਏ ਦੱਸਿਆ ਕਿ ਸਾਡੇ ਕੋਲ ਬਹੁਤ ਸਾਰੇ ਲੋਕ ਸਕੂਲ ਵਿੱਚ ਪ੍ਰੋਗਰਾਮ ਕਰਨ ਲਈ ਸਮਾਂ ਮੰਗਦੇ ਹਨ ਪਰ ਅਸੀਂ ਕਿਸੇ ਨੂੰ ਸਮਾਂ ਨਹੀਂ ਦਿੰਦੇ ਜਦ ਕਿ ਤਰਕਸ਼ੀਲ ਸੁਸਾਇਟੀ ਵਾਲਿਆਂ ਨੂੰ ਅਸੀਂ ਆਪ ਸੁਨੇਹਾ ਦੇ ਕੇ ਮੰਗਵਾਇਆ ਹੈ। ਇਸ ਪ੍ਰੋਗਰਾਮ ਤੋਂ ਸਾਨੂੰ ਮਨੋਰੰਜਨ ਦੇ ਨਾਲ ਨਾਲ ਭਰਪੂਰ ਜਾਣਕਾਰੀ ਵੀ ਮਿਲੀ।

ਪ੍ਰਿੰਸੀਪਲ ਸਾਹਿਬ ਦੀ ਮੰਗ 'ਤੇ ਹੀ 15 ਨਵੰਬਰ ਨੂੰ ਸਕੂਲ ਦੇ ਸਲਾਨਾ ਪ੍ਰੋਗਰਾਮ ਦੇ ਮੌਕੇ ਉਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ ਜਿਥੋਂ ਬੱਚਿਆਂ ਅਤੇ ਉਨ੍ਹਾਂ ਦੇ ਮਾਪਿਆਂ ਨੇ ਭਾਰੀ ਮਾਤਰਾ ਵਿੱਚ ਸਾਹਿਤ ਖਰੀਦਿਆ ਅਤੇ ਤਰਕਸ਼ੀਲ ਦੇ ਚੰਦੇ ਭਰੇ।

**ਇਕਾਈ ਟਾਂਡਾ**

11 ਅਕਤੂਬਰ ਨੂੰ ਸਰਕਾਰੀ ਸੈਕੰਡਰੀ ਸਕੂਲ ਪਚਰੰਗਾ ਵਿਖੇ ਜਾਗਰੂਕਤਾ ਸਮਾਗਮ ਕਰਵਾਇਆ ਗਿਆ। ਮੰਚ ਸੰਚਾਲਕ ਪਰਮਵੀਰ ਸਿੰਘ ਨੇ ਸੁਸਾਇਟੀ ਬਾਰੇ ਸੰਖੇਪ ਜਾਣਕਾਰੀ ਦੇ ਕੇ ਸਮਾਗਮ ਦਾ ਆਰੰਭ ਕੀਤਾ। ਸਭ ਤੋਂ ਪਹਿਲਾਂ ਕੁਲਦੀਪ ਸਿੰਘ ਲਾਇਬ੍ਰੇਰੀਅਨ ਨੇ ਨਸ਼ਿਆਂ ਦੀ ਰੋਕਥਾਮ ਸਬੰਧੀ ਵਿਚਾਰ ਪੇਸ਼ ਕੀਤੇ। ਬਲਵਿੰਦਰ ਕੁਮਾਰ ਸ਼ਕਰਪੁਰ ਅਤੇ ਸ੍ਰੀ ਦਿਵੇਦੀ ਨੇ ਮੈਜਿਕ ਟ੍ਰਿੱਕ ਪੇਸ਼ ਕੀਤੇ। ਡਾ. ਵਿਕਰਮਜੀਤ ਸਿੰਘ ਰਾਵੀ ਨੇ ਮਾਨਸਿਕ ਰੋਗਾਂ ਬਾਰੇ ਪ੍ਰਭਾਵਸ਼ਾਲੀ ਵਿਚਾਰ ਪੇਸ਼ ਕੀਤੇ। ਸਾਥੀ ਰਵਿੰਦਰ ਕੁਮਾਰ ਨੇ ਆਮ ਜੀਵਨ ਵਿੱਚ ਫੈਲੀਆਂ ਕੁਰੀਤੀਆਂ ਉਪਰ ਕਰਾਰੇ ਵਿਅੰਗ ਕਰਕੇ ਅੰਧਵਿਸ਼ਵਾਸੀਆਂ ਦੀ ਸੋਚ ਨੂੰ ਹਲੂਣਾ ਦਿੱਤਾ। ਇਕਾਈ ਦੇ ਸਕੱਤਰ ਰਮੇਸ਼ ਡਿਪਟੀ ਨੇ ਸੁਸਾਇਟੀ ਅਤੇ ਇਸਦੇ ਉਦੇਸ਼ਾਂ ਬਾਰੇ ਜਾਣਕਾਰੀ ਦਿੱਤੀ। ਹੈਡਮਾਸਟਰ ਮੋਹਨ ਸਿੰਘ ਬੁੱਟਰ, ਸਾਥੀ ਵਿਜੇ ਕੁਮਾਰ ਅਤੇ ਕੁਲਦੀਪ ਸਿੰਘ ਨੇ ਸਕੂਲ ਦੇ ਹੋਣਹਾਰ ਵਿਦਿਆਰਥੀਆਂ ਨੂੰ ਇਨਾਮ ਤਕਸੀਮ ਕੀਤੇ। ਕਿਤਾਬਾਂ ਦਾ ਸਟਾਲ ਸਾਥੀ ਧਰਮਿੰਦਰ ਕਾਲਾ ਨੇ ਲਗਾਇਆ।

**ਇਕਾਈ ਸੰਗਰੂਰ**

ਇਕਾਈ ਵੱਲੋਂ 20 ਅਤੇ 25 ਨਵੰਬਰ ਨੂੰ ਸਰਕਾਰੀ ਐਲੀਮੈਂਟਰੀ ਸਕੂਲ ਹਰੇੜੀ ਅਤੇ ਅਕੋਈ ਸਾਹਿਬ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਇਕਾਈ ਪ੍ਰਧਾਨ ਮਾ. ਪਰਮਵੇਦ ਨੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅਧਿਆਪਕਾਂ ਨੂੰ ਆਪਣਾ ਨਜ਼ਰੀਆ ਵਿਗਿਆਨਕ ਰਖਦੇ ਹੋਏ ਬੱਚਿਆਂ ਨੂੰ ਇਸ ਵੱਲ ਸੇਧਿਤ ਕਰਨ ਚਾਹੀਦਾ ਹੈ ਜਦ ਕਿ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣ ਕੇ ਮਿਹਨਤ ਅਤੇ ਇਮਾਨਦਾਰੀ ਦੇ ਰਾਹ 'ਤੇ ਚਲਦਿਆਂ ਮੰਜ਼ਿਲ ਪ੍ਰਾਪਤੀ ਵੱਲ ਅੱਗੇ ਵਧਣਾ ਚਾਹੀਦਾ ਹੈ। ਸਰਵਜੀਤ ਸਿੰਘ ਸੰਗਰੂਰ ਅਤੇ ਜਸਵੀਰ ਜੱਸੀ ਵੱਲੋਂ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾਏ ਗਏ। ਹਰੇੜੀ ਸਕੂਲ ਵਿਖੇ ਚੌਂਕਿਆਂ ਵਾਲੇ ਬਾਬਿਆਂ ਦੀ ਗਿੱਧਾ ਟੀਮ ਦੇ ਸੰਚਾਲਕ ਅਤੇ ਕਵੀਸ਼ਰ ਮਾ. ਦਲਬਾਰਾ ਸਿੰਘ ਅਤੇ ਅਕੋਈ ਵਿਖੇ ਮਾ. ਗੁਰਚਰਨ ਸਿੰਘ ਨੇ ਤਰਕਸ਼ੀਲ ਟੀਮ ਦਾ ਸਕੂਲ ਵੱਲੋਂ ਧੰਨਵਾਦ ਕੀਤਾ।

## ਮੈਗਜ਼ੀਨ ਨੂੰ ਸਹਾਇਤਾ

| | |
|---|---|
| 1. ਗੁਰਨਾਮ ਸਿੰਘ ਤੱਖਰ, ਤਰਕਸ਼ੀਲ ਆਗੂ | 100.00 |
| 2. ਸ਼ਾਮ ਲਾਲ ਸ਼ੁਕਲਾ, ਰਾਜਪੁਰਾ | 1000.00 |
| 3 ਮਾ: ਗਿਆਨ ਸਿੰਘ ਮਲਸੀਆਂ ਰੀਟਾਇਰਮੈਂਟ 'ਤੇ | 300.00 |

## ਤਰਕਸ਼ੀਲ ਭਵਨ ਬਠਿੰਡਾ ਲਈ ਸਹਾਇਤਾ

| | |
|---|---|
| 1. ਮਾ: ਭਜਨ ਸਿੰਘ, ਸੰਗਤ ਕਲਾਂ ਆਪਣੇ ਲੜਕੇ ਜਸਵਿੰਦਰ ਦੇ ਵਿਆਹ 'ਤੇ | 500.00 |
| 2. ਰੇਸ਼ਮ ਸਿੰਘ ਪੁੱਤਰ ਸ੍ਰੀ ਕਰਤਾਰ ਸਿੰਘ ਸਰਾਫ, ਬਠਿੰਡਾ | 500.00 |
| 3.ਸ੍ਰੀ ਰਜਿੰਦਰ ਸ਼ਰਮਾ, ਏ.ਐਮ.ਈ. ਮਿਉਂਸਪਲ ਕੌਂਸਲ, ਗਿੱਦੜਬਾਹਾ | 500.00 |
| 4.ਸ੍ਰੀ ਧੀਰ ਸਿੰਘ ਸਿੱਧੂ, ਐਸ.ਐਸ.ਮਾਸਟਰ, ਸਰਕਾਰੀ ਐਲੀਮੈਂਟਰੀ • ਕੂਲ, ਗੁੜਥੜੀ | 500.00 |

## ਤਰਕਸ਼ੀਲ ਸੁਸਾਇਟੀ ਦੀ ਪ੍ਰੇਰਨਾ ਨਾਲ ਸਕੂਲ ਦੀ ਹਾਲਤ ਸੁਧਰੀ

ਪਿਛਲੇ ਸਾਲ ਜਿਲ੍ਹਾ ਲੁਧਿਆਣਾ ਦੇ ਪਿੰਡ ਪਮਾਲ ਦੇ ਸਕੂਲ ਵਿੱਚ ਤਰਕਸ਼ੀਲ ਸੁਸਾਇਟੀ ਦੀ ਲੁਧਿਆਣਾ ਇਕਾਈ ਵੱਲੋਂ ਇੱਕ ਪ੍ਰੋਗਰਾਮ ਦਿੱਤਾ ਗਿਆ ਸੀ। ਉਸ ਸਮੇਂ ਸਕੂਲ ਦੀ ਹਾਲਤ ਬਹੁਤ ਮਾੜੀ ਸੀ ਜਿਵੇਂ ਕੱਚੇ ਫਰਸ਼ ਅਤੇ ਪੱਖੇ, ਡੈਸਕ ਆਦਿ ਦਾ ਨਾ ਹੋਣਾ। ਸੁਸਾਇਟੀ ਕਾਰਕੁੰਨਾਂ ਨੇ ਇਸ ਮਸਲੇ ਪ੍ਰਤੀ ਪਿੰਡ ਵਾਲਿਆਂ ਨਾਲ ਗੱਲਬਾਤ ਕੀਤੀ ਅਤੇ ਉਨ੍ਹਾਂ ਨੂੰ ਸੁਧਾਰ ਕਰਨ ਲਈ ਪ੍ਰੇਰਿਆ। ਇਸ ਸਾਲ ਜਦ 16 ਅਕਤੂਬਰ ਨੂੰ ਡਾ. ਗੁਰਨਾਮ ਸਿੰਘ ਸੇਖੋਂ ਦੀ ਅਗਵਾਈ ਹੇਠ ਕਾਮਰੇਡ ਅਚਰ ਸਿੰਘ ਯਾਦਗਾਰੀ ਨਾਟਕ ਮੇਲਾ ਕਰਵਾਇਆ ਗਿਆ ਤਾਂ ਉਥੇ ਤਰਕਸ਼ੀਲ ਸੁਸਾਇਟੀ ਨੂੰ ਬੁਲਾ ਕੇ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ। ਇਸ ਮੌਕੇ 'ਤੇ ਪਿੰਡ ਵਾਸੀਆਂ ਨੇ ਦੱਸਿਆ ਕਿ ਹੁਣ ਉਹ ਸਕੂਲ ਵਿੱਚ ਧਾਰਮਿਕ ਸਥਾਨਾਂ ਨਾਲੋਂ ਪਹਿਲ ਦੇ ਆਧਾਰ 'ਤੇ ਕੰਮ ਕਰਵਾ ਰਹੇ ਹਨ ਜਿਸਦੀ ਮਿਸਾਲ ਸੀ ਕਿ ਸਕੂਲ ਵਿੱਚ ਡੈਸਕ, ਫਰਸ਼ ਅਤੇ ਪੱਖੇ ਲੱਗ ਗਏ ਹਨ ਅਤੇ ਜੈਨਰੇਟਰ ਲਈ ਫੰਡ ਇਕੱਠਾ ਕੀਤਾ ਜਾ ਰਿਹਾ ਹੈ।

*ਮੋਹਣਜੀਤ ਬਰੀਕੇ*

## ਧਰਮਾਂ ਦੇ ਠੇਕੇਦਾਰ

ਉਹ ਵੇਖੋ ਧਰਮਾਂ ਦੇ ਠੇਕੇਦਾਰ  
ਜਿਨ੍ਹਾਂ ਹੇਠ ਸਫ਼ਾਰੀ ਕਾਰ।  
ਕੰਮ ਇਹਨਾਂ ਦਾ ਬਹੁਤ ਹੀ ਸੌਖਾ  
ਬਸ ਲੋਕਾਂ ਨੂੰ ਦੇਣਾ ਧੋਖਾ,  
ਬਾਬਿਆਂ ਦਾ ਜੋ ਨਿਭਾਉਂਦੇ ਕਿਰਦਾਰ  
ਉਹ ਵੇਖੋ ਧਰਮਾਂ ਦੇ ਠੇਕੇਦਾਰ।  
ਧਰਮ ਦੇ ਨਾਮ 'ਤੇ ਦੇਸ਼ ਵੰਡਾਉਣਾ,  
ਆਪਣੀ ਜੇਬੀਂ ਪੈਸਾ ਪਾਉਣਾ,  
ਫਿਰਕੂ ਵੰਡ ਦੇ ਪਹਿਰੇਦਾਰ,  
ਉਹ ਵੇਖੋ ਧਰਮਾਂ ਦੇ ਠੇਕੇਦਾਰ।  
ਦੁਨੀਆਂ ਨੂੰ ਇਹ ਘੁਣ ਵਾਂਗ ਲੱਗੇ,  
ਬੈਠੇ ਨੇ ਸਾਡੇ ਸੱਜੇ-ਖੱਬੇ।  
ਗੱਲਾਂ ਵਿਚ ਜੋ ਬਹੁਤ ਹੁਸ਼ਿਆਰ,  
ਉਹ ਵੇਖੋ ਧਰਮਾਂ ਦੇ ਠੇਕੇਦਾਰ।

*ਸੁਖਵਿੰਦਰ ਸਿੰਘ ਉਰਾਪੜ*

*ਮਨੁੱਖ ਦੀ ਸਭ ਤੋਂ ਕੀਮਤੀ ਦੌਲਤ ਉਸਦੀ ਜ਼ਿੰਦਗੀ ਹੈ ਅਤੇ ਜੀਣ ਲਈ ਉਸ ਕੋਲ ਸਿਰਫ ਇਕੋ ਜ਼ਿੰਦਗੀ ਹੈ। ਉਸਨੂੰ ਆਪਣੀ ਜ਼ਿੰਦਗੀ ਇੰਜ ਬਿਤਾਉਣੀ ਚਾਹੀਦੀ ਹੈ ਕਿ ਅੱਗੇ ਜਾਕੇ ਅਜਾਈਂ ਬਿਤਾਏ ਵਰ੍ਹਿਆਂ ਲਈ ਉਸਨੂੰ ਦੁੱਖ ਜਾਂ ਅਫਸੋਸ ਨਾ ਹੋਵੇ। ਉਸਨੂੰ ਆਪਣੇ ਨਿਗੂਣੇ ਅਤੇ ਸਾਧਾਰਣ ਜਿਹੇ ਭੂਤਕਾਲ ਬਾਰੇ ਅੱਤ ਦਰਜੇ ਦੀ ਸ਼ਰਮਿੰਦਗੀ ਨਾ ਝੱਲਣੀ ਪਵੇ ਅਤੇ ਮਰਨ ਵੇਲੇ ਉਹ ਕਹਿ ਸਕੇ ਕਿ ਮੈਂ ਆਪਣੀ ਸਾਰੀ ਜ਼ਿੰਦਗੀ, ਆਪਣੀ ਸਾਰੀ ਸ਼ਕਤੀ ਦੁਨੀਆਂ ਦੇ ਸਭ ਤੋਂ ਉਚੇ ਮਨੋਰਥ ਲਈ ਦੇ ਦਿੱਤੀ - ਮਨੁੱਖ ਦੀ ਆਜ਼ਾਦੀ ਦੇ ਸੰਘਰਸ਼ ਲਈ। ਮਨੁੱਖ ਨੂੰ ਆਪਣੀ ਜ਼ਿੰਦਗੀ ਦੇ ਹਰ ਪਲ ਦੀ ਪੂਰੀ ਵਰਤੋਂ ਕਰਨੀ ਚਾਹੀਦੀ ਹੈ ਤਾਂ ਜੋ ਕੋਈ ਚਾਣਚੱਕ ਆਈ ਬਿਮਾਰੀ ਜਾਂ ਚਾਣਚੱਕ ਘਟਨਾ ਉਸਦੀ ਜ਼ਿੰਦਗੀ ਨਾ ਮੁਕਾ ਦੇਵੇ।*

*ਰੂਸੀ ਨਾਵਲਕਾਰ : ਨਿਕੋਲਾਈ ਆਸਤਰੋਵਸਕੀ*

## ਮੇਲਿਆਂ ਵਿੱਚ ਪ੍ਰੋਗਰਾਮ

**ਇਕਾਈ ਸੁਨਾਮ**

5 ਅਕਤੂਬਰ ਨੂੰ ਪਿੰਡ ਛਾਜਲੀ ਵਿਖੇ ਗੁੱਗੇ ਪੀਰ ਦੇ ਮੇਲੇ ਦੇ ਮੌਕੇ ਉਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ ਜਿੰਨ੍ਹਾਂ ਰਾਹੀਂ ਮੇਲੇ 'ਤੇ ਆਏ ਸੈਂਕੜੇ ਲੋਕਾਂ ਨੂੰ ਘਸੀ ਪਿਟੀ ਅੰਧਵਿਸ਼ਵਾਸੀ ਸੋਚ ਤੋਂ ਖਹਿੜਾ ਛੁਡਾਉਣ ਲਈ ਪ੍ਰੇਰਿਆ ਗਿਆ। ਰਾਜਿੰਦਰ ਭਦੌੜ ਅਤੇ ਭੋਲਾ ਸਿੰਘ ਸੇਰੋਂ ਨੇ ਜਾਦੂ ਦੇ ਟ੍ਰਿੱਕ ਦਿਖਾ ਕੇ ਇਹ ਸਪਸ਼ਟ ਕੀਤਾ ਕਿ ਇਸ ਪਿੱਛੇ ਕੋਈ ਗੈਬੀ ਸ਼ਕਤੀ ਨਹੀਂ ਹੈ। ਇਸ ਮੌਕੇ 'ਤੇ ਬਲਬੀਰ ਚੰਦ ਲੌਂਗੋਵਾਲ, ਲਾਭ ਸਿੰਘ ਛਾਜਲਾ, ਕਾ. ਸੋਹਣ ਸਿੰਘ, ਗੁਰਦਿਆਲ ਸਿੰਘ, ਧੰਨਾ ਸਿੰਘ ਲਖਮੀਰਵਾਲਾ ਨੇ ਸ਼ਿਰਕਤ ਕੀਤੀ ਅਤੇ ਅਵਤਾਰ ਸਿੰਘ ਨੰਬਰਦਾਰ, ਜਸਬੀਰ ਲਾਡੀ, ਸ਼ੇਰਾ ਸਿੰਘ, ਤਾਰਾ ਸਿੰਘ ਨੇ ਅਗਾਂਹਵਧੂ ਅਤੇ ਤਰਕਸ਼ੀਲ ਸਾਹਿਤ ਦੇ ਸਟਾਲ 'ਤੇ ਸੇਵਾ ਨਿਭਾਈ। ਰਾਜਿੰਦਰ ਭਦੌੜ ਨੇ ਤਰਕਸ਼ੀਲ ਵਿਚਾਰ ਪੇਸ਼ ਕਰਕੇ ਲੋਕਾਂ ਦੀ ਸੋਚ ਨੂੰ ਹਲੂਣਾ ਦਿੱਤਾ। ਲੋਕ ਸੰਗੀਤ ਮੰਡਲੀ ਛਾਜਲੀ ਅਤੇ ਹੋਰ ਕਾਫੀ ਲੋਕਾਂ ਨੇ ਤਰਕਸ਼ੀਲ ਪ੍ਰੋਗਰਾਮ ਨੂੰ ਸਫਲ ਬਨਾਉਣ ਵਿੱਚ ਪੂਰਾ ਸਹਿਯੋਗ ਦਿੱਤਾ। ਮੌਕੇ 'ਤੇ ਹਾਜਰ ਲੋਕਾਂ ਨੇ ਤਰਕਸ਼ੀਲ ਸੁਸਾਇਟੀ ਪਾਸੋਂ ਪੁਰਜੋਰ ਮੰਗ ਕੀਤੀ ਕਿ ਇਸ ਤਰ੍ਹਾਂ ਦਾ ਪ੍ਰੋਗਰਾਮ ਹਰ ਸਾਲ ਪੇਸ਼ ਕੀਤਾ ਜਾਇਆ ਕਰੇ।

ਐਡਵੋਕੇਟ ਹਰਿੰਦਰਪਾਲ ਸਿੰਘ (ਲਾਲੀ ਚਾਹਲ), ਪ੍ਰੈਸ ਸਕੱਤਰ

**ਇਕਾਈ ਸੰਦੌੜ-ਮੰਡੀ ਅਹਿਮਦਗੜ੍ਹ**

ਮਾਲਵੇ ਦੇ ਮਸ਼ਹੂਰ ਮੇਲੇ ਛਪਾਰ 'ਤੇ ਦੋਹਵਾਂ ਇਕਾਈਆਂ ਵੱਲੋਂ ਸਾਂਝੇ ਤੌਰ ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਅਤੇ ਸਟਾਲ ਲਗਾਈ ਗਈ। ਇਸ ਲਈ ਲੋਕ ਭਲਾਈ ਪਾਰਟੀ ਵੱਲੋਂ ਸਟੇਜ ਅਤੇ ਜਗ੍ਹਾ ਵਰਤਣ ਲਈ ਦਿੱਤੀ ਗਈ। ਜਗਦੇਵ ਕੰਮੋਮਾਜਰਾ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਡਾ. ਰਾਜਿੰਦਰ ਚੀਮਾ, ਬੀਰੂ, ਗੁਰਦੇਵ ਪੰਚ ਅਤੇ ਜਸਵੀਰ ਕੰਗਣਵਾਲ ਨੇ ਸਟਾਲ ਉਤੇ ਡਿਊਟੀ ਨਿਭਾਈ। ਨਸ਼ਿਆਂ ਖਿਲਾਫ ਕੋਰੀਓਗ੍ਰਾਫੀ 'ਗਭਰੂ ਮੁਕਦੇ ਜਾਂਦੇ ਨੇ' ਨੇ ਬਹੁਤ ਪ੍ਰਸੰਸਾ ਖੱਟੀ। ਲੋਕ ਭਲਾਈ ਪਾਰਟੀ ਦੇ ਸ੍ਰੀ ਅਵਤਾਰ ਮੁੱਲਾਂਪੁਰੀ ਦਾ ਡਾ. ਜਸਵਿੰਦਰ ਕਾਲਖ, ਰਣਜੀਤ ਝਨੇਰ ਅਤੇ ਅਸ਼ੋਕ ਲੁਧਿਆਣਾ ਵੱਲੋਂ ਵਿਸ਼ੇਸ ਸਨਮਾਨ ਕੀਤਾ ਗਿਆ। ਮੰਚ ਸੰਚਾਲਨ ਡਾ. ਜਸਵਿੰਦਰ ਕਾਲਖ ਨੇ ਕੀਤਾ।

ਰਣਜੀਤ ਝਨੇਰ, ਪ੍ਰਧਾਨ ਇਕਾਈ ਸੰਦੌੜ

**ਇਕਾਈ ਗੜ੍ਹਸ਼ੰਕਰ**

31 ਦਸੰਬਰ ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਚੱਲ ਰਹੇ ਮੇਲਾ ਗਦਰੀ ਬਾਬਿਆਂ ਦਾ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਵਿੱਚ ਤਰਕਸ਼ੀਲ ਕਾਰਕੁੰਨਾਂ ਡਾ. ਜੋਗਿੰਦਰ ਕੁੱਲੇਵਾਲ ਅਤੇ ਮਨਜੀਤ ਹਰਮਨ ਨੇ ਮੈਜਿਕ ਸ਼ੋਅ, ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਅਤੇ ਬੱਚਿਆਂ ਦੇ ਸਵਾਲਾਂ ਦੇ ਜਵਾਬ ਦਿੱਤੇ।

**ਇਕਾਈ ਮਾਹਿਲਪੁਰ**

22 ਨਵੰਬਰ ਨੂੰ ਪਿੰਡ ਬੰਬੇਲੀ ਵਿਖੇ ਪੇਂਡੂ ਖੇਡ ਮੇਲੇ ਦੇ ਸਮਾਪਤੀ ਸਮਾਰੋਹ ਮੌਕੇ ਉਤੇ ਤਰਕਸ਼ੀਲ ਅਤੇ ਇਨਕਲਾਬੀ ਸਭਿਆਚਾਰਕ ਵੰਨਗੀਆਂ ਪੇਸ਼ ਕੀਤੀਆਂ ਗਈਆਂ। ਇਨ੍ਹਾਂ ਵਿੱਚ ਤਰਕਸ਼ੀਲ ਜਾਗੋ, ਤਰਕਸ਼ੀਲ ਬੋਲੀਆਂ, ਸ਼ਹੀਦ ਭਗਤ ਸਿੰਘ ਦੀ ਘੋੜੀ ਅਤੇ ਕੋਰੀਓਗ੍ਰਾਫੀਆਂ ਮੇਰੀ ਮੌਤ ਤੇ ਨਾ ਰੋਇਓ, ਵਤਨ ਦੇ ਸ਼ਹੀਦ, ਵੇ ਮੇਰਿਆ ਬਾਬਲਾ ਅਤੇ ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ ਸ਼ਾਮਲ ਸਨ। ਇਹ ਪੇਸ਼ਕਾਰੀਆਂ ਸ. ਹਾਈ ਸਕੂਲ ਬੰਬੇਲੀ, ਜਗਤਾਰ ਬਾਹੋਵਾਲ ਦੀ ਨਾਟ ਟੀਮ ਅਤੇ ਮਾਸਟਰ ਅਵਤਾਰ ਲੰਗੇਰੀ ਦੀ ਬਾਲ ਨਾਟ ਟੀਮ ਵੱਲੋਂ ਪੇਸ਼ ਕੀਤੀਆਂ ਗਈਆਂ। ਵਿਜੇ ਬੰਬੇਲੀ ਨੇ ਤਕਰੀਰ ਰਾਹੀਂ ਤਰਕਸ਼ੀਲ ਅਤੇ ਵਿਗਿਆਨਕ ਵਿਚਾਰ ਅਪਨਾਉਣ ਲਈ ਪ੍ਰੇਰਿਆ।

ਜਗਦੀਸ਼ ਰਾਣਾ, ਨੌਨੀਤਪੁਰ

**ਇਕਾਈ ਲੁਧਿਆਣਾ**

11 ਅਕਤੂਬਰ ਨੂੰ ਪਿੰਡ ਸਨੇਤ ਵਿੱਚ ਜਸਵੰਤ ਜੀਰਖ ਦੀ ਅਗਵਾਈ ਹੇਠ ਗਦਰੀ ਬਾਬਾ ਭਾਨ ਸਿੰਘ ਦੀ ਯਾਦ ਵਿੱਚ ਇੱਕ ਨਾਟਕ ਮੇਲਾ ਕਰਵਾਇਆ ਗਿਆ। ਇਸ ਵਿੱਚ ਤਰਕਸ਼ੀਲ ਸੋਸਾਇਟੀ ਵੱਲੋਂ ਮੋਹਣਜੀਤ ਥਰੀਕੇ ਅਤੇ ਹਰਚੰਦ ਸਿੰਘ ਨੇ ਜਾਦੂ ਦੇ ਟ੍ਰਿੱਕ ਦਿਖਾ ਕੇ ਵਹਿਮਾਂ ਭਰਮਾਂ ਵਿਚੋਂ ਨਿਕਲਣ ਲਈ ਪ੍ਰੇਰਿਆ।

**ਇਕਾਈ ਬਰਗਾੜੀ-ਕੋਟਕਪੂਰਾ**

ਪਿੰਡ ਸੇਖਾਂ ਕਲਾਂ ਵਿਖੇ ਪਸ਼ੂ ਪਾਲਣ ਵਿਭਾਗ ਵੱਲੋਂ ਲਾਏ ਗਏ ਜਾਗ੍ਰਤੀ ਮੇਲੇ ਅਤੇ ਦਰਸ਼ਕ ਕੈਂਪ ਵਿੱਚ ਤਰਕਸ਼ੀਲ ਪ੍ਰਦਰਸ਼ਨੀ ਅਤੇ ਵਿਗਿਆਨਕ ਸਾਹਿਤ ਦੀ ਸਟਾਲ ਲਗਾਈ ਗਈ। ਇਕਾਈ ਪ੍ਰਧਾਨ ਰਾਜਿੰਦਰਜੀਤ ਨੇ ਹਾਜਰ ਲੋਕਾਂ ਨੂੰ ਸੰਬੋਧਨ ਕਰਦਿਆਂ ਨਿੱਤ ਪ੍ਰਤੀ ਦੇ ਜੀਵਨ ਵਿੱਚ ਤਰਕਸ਼ੀਲ ਨਜ਼ਰੀਆ ਅਪਨਾਉਣ ਦੀ ਲੋੜ 'ਤੇ ਜੋਰ ਦਿੱਤਾ ਅਤੇ ਜਾਦੂ ਦੇ ਟ੍ਰਿੱਕਾਂ ਦਾ ਪ੍ਰਦਰਸ਼ਨ ਵੀ ਕੀਤਾ। ਰਵਿੰਦਰਪ੍ਰੀਤ ਬਰਗਾੜੀ ਅਤੇ ਚੰਨਣ ਵਾਂਦਰ ਨੇ ਸਾਹਿਤ ਦੀ ਪ੍ਰਦਰਸ਼ਨੀ ਲਗਾਈ। ਉਥੇ ਲੱਗੀਆਂ ਹੋਰ ਪ੍ਰਦਰਸ਼ਨੀਆਂ ਦੇ ਮੁਕਾਬਲੇ ਲੋਕਾਂ ਨੇ ਤਰਕਸ਼ੀਲ ਪ੍ਰਦਰਸ਼ਨੀ ਨੂੰ ਵਿਸ਼ੇਸ ਉਤਸੁਕਤਾ ਨਾਲ ਦੇਖਿਆ।

ਸੁਖਰਾਜ ਬਰਗਾੜੀ

### ਸਰਗਰਮੀਆਂ ਸਬੰਧੀ ਕੁਝ ਧਿਆਨ ਦੇਣ ਯੋਗ ਗੱਲਾਂ

ਸਰਗਰਮੀ ਭੇਜਦੇ ਸਮੇਂ ਉਹ ਸਰਗਰਮੀ ਕਰਨ ਦੀ ਮਿਤੀ ਜਰੂਰ ਲਿਖੀ ਜਾਵੇ। ਅੱਗੇ ਤੋਂ ਹਰ ਅੰਕ ਵਿੱਚ ਉਸਤੋਂ ਪਹਿਲੇ ਦੋ ਮਹੀਨੇ ਦੀਆਂ ਉਹ ਸਰਗਰਮੀਆਂ ਹੀ ਪ੍ਰਕਾਸ਼ਿਤ ਕੀਤੀਆਂ ਜਾਇਆ ਕਰਨਗੀਆਂ ਜੋ ਮੈਗਜ਼ੀਨ ਦੀ ਛਪਣ ਮਿਤੀ ਤੋਂ 15 ਦਿਨ ਪਹਿਲਾਂ ਤੀਕ ਸੂਬਾ ਦਫਤਰ ਕੋਲ ਪਹੁੰਚ ਜਾਣਗੀਆਂ। ਉਦਾਹਰਣ ਵਜੋਂ 1 ਮਾਰਚ ਨੂੰ ਆਉਣ ਵਾਲੇ ਅਗਲੇ ਅੰਕ ਵਿੱਚ 15 ਦਸੰਬਰ 2003 ਤੋਂ 15 ਫਰਵਰੀ 2004 ਤੱਕ ਕੀਤੀਆਂ ਗਈਆਂ ਸਰਗਰਮੀਆਂ ਹੀ ਪ੍ਰਕਾਸ਼ਿਤ ਕੀਤੀਆਂ ਜਾਣਗੀਆਂ।

ਸਰਗਰਮੀ ਦੀ ਰਿਪੋਰਟ ਲਿਖਦੇ ਵਕਤ ਬੇਲੋੜੇ ਵਿਸਥਾਰ ਤੋਂ ਬਚਿਆ ਜਾਵੇ।

ਪਿਛਲੇ ਅੰਕ ਤੋਂ ਸਰਗਰਮੀਆਂ ਨੂੰ ਵੱਖ ਵੱਖ ਵਰਗ ਬਣਾਕੇ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ ਜੋ ਪਾਠਕਾਂ ਨੇ ਕਾਫੀ ਪਸੰਦ ਕੀਤਾ ਹੈ। ਸਰਗਰਮੀ ਲਿਖਣ ਸਮੇਂ ਵੀ ਇਸਦਾ ਧਿਆਨ ਰੱਖਿਆ ਜਾਵੇ।

ਸੰਪਾਦਕ



## ਤਰਕਸ਼ੀਲ ਕਾਫ਼ਲੇ

**ਇਕਾਈ ਗੜ੍ਹਸ਼ੰਕਰ**

ਇਕਾਈ ਵੱਲੋਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਨੂੰ ਸਮਰਪਿਤ ਚੇਤਨਾ ਕਾਫ਼ਲਾ ਤੋਰਿਆ ਗਿਆ ਜਿਸ ਵਿੱਚ ਤਰਕਸ਼ੀਲ ਵਰਕਰਾਂ ਨੇ ਪੂਰੇ ਸ਼ਹਿਰ ਵਿੱਚ ਮਾਰਚ ਕੀਤਾ ਅਤੇ ਪਿੰਡ ਗੋਲੀਆਂ, ਬਡੇਸਰੋਂ, ਸਤਨੌਰ, ਰਾਮਪੁਰ ਬਿਲੜੋਂ ਹੁੰਦੇ ਹੋਏ ਪਿੰਡ ਭੱਜਲਾਂ ਵਿਖੇ ਸਟੇਜਾਂ ਲਗਾਈਆਂ। ਇਸ ਮੌਕੇ ਲੋਕਾਂ ਦੇ ਭਾਰੀ ਇਕੱਠਾਂ ਨੂੰ ਸੰਬੋਧਨ ਕਰਦਿਆਂ ਸ੍ਰੀ ਸੱਤਪਾਲ ਸਲੋਹ, ਡਾ. ਜੋਗਿੰਦਰ ਕੁੱਲੇਵਾਲ, ਸੁਰਿੰਦਰ ਮੁੱਗੋਵਾਲ, ਡਾ. ਚਮਨ ਲਾਲ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਵਿਚੋਂ ਨਿਕਲਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰਭਾਵਸ਼ਾਲੀ ਤਕਰੀਰਾਂ ਕੀਤੀਆਂ। ਯੂਨੀਵਰਸਲ ਪਬਲਿਕ ਸਕੂਲ ਇਬਰਾਹੀਮਪੁਰ (ਬਗਵਾਈ) ਦੇ ਛੋਟੇ ਛੋਟੇ ਬੱਚਿਆਂ ਵੱਲੋਂ ਪੇਸ਼ ਸ਼ਹੀਦ ਭਗਤ ਸਿੰਘ ਨੂੰ ਫਾਂਸੀ ਦੇਣ ਦਾ ਦ੍ਰਿਸ਼ ਲੋਕਾਂ ਦੀ ਵਿਸ਼ੇਸ ਖਿੱਚ ਦਾ ਕੇਂਦਰ ਬਣਿਆ ਰਿਹਾ। ਇਸ ਸਕੂਲ ਦੇ ਬੱਚਿਆਂ ਵੱਲੋਂ ਕੋਰੀਓਗ੍ਰਾਫੀਆਂ ਵੀ ਪੇਸ਼ ਕੀਤੀਆਂ ਗਈਆਂ। ਮ੍ਹਾ. ਨਰੇਸ਼, ਅਮਰੀਕ ਅਤੇ ਹਰਮਨ ਵੱਲੋਂ ਲਗਾਈ ਪ੍ਰਦਰਸ਼ਨੀ ਨੇ ਸਭ ਨੂੰ ਆਪਣੇ ਵੱਲ ਆਕਰਸ਼ਿਤ ਕੀਤਾ। ਮਦਨ ਲਾਲ ਬੇਗਮਪੁਰੀ ਅਤੇ ਗਗਨਦੀਪ ਮਹਾਲੋਂ ਨੇ ਇਨਕਲਾਬੀ ਕਵਿਤਾਵਾਂ ਪੇਸ਼ ਕੀਤੀਆਂ। ਜਸਵੀਰ ਸਿੰਘ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ। ਸ੍ਰੀ ਹਰਮੇਸ਼ ਆਜਾਦ ਅਤੇ ਧਰਮਪਾਲ ਨਿੱਕਾ ਮੈਂਬਰ ਪੰਚਾਇਤ ਨੇ ਤਰਕਸ਼ੀਲਾਂ ਦਾ ਧੰਨਵਾਦ ਕਰਦਿਆਂ ਸਾਲ ਵਿੱਚ ਦੋ ਵਾਰ ਆਉਣ ਦੀ ਅਪੀਲ ਕੀਤੀ ਅਤੇ ਕਾਫਲੇ ਲਈ ਚਾਹ ਪਾਣੀ ਦਾ ਪ੍ਰਬੰਧ ਕੀਤਾ।

ਰਾਏ ਸਾਹਿਬ ਸਰਪੰਚ ਭੱਜਲਾਂ, ਗੁਰਨੇਕ ਸਿੰਘ ਸਮੇਤ ਗ੍ਰਾਮ ਪੰਚਾਇਤ ਭੱਜਲਾਂ, ਮੱਖਣ ਸਿੰਘ, ਹਰਿੰਦਰ ਸਿੰਘ, ਮਾ. ਦਰਬਾਰਾ ਸਿੰਘ ਅਤੇ ਉਂਕਾਰ ਚਾਹਲ ਪੁਰੀ ਨੇ ਵਿਸ਼ੇਸ ਸਹਿਯੋਗ ਦਿੰਦੇ ਹੋਏ ਆਪਣੀਆਂ ਗੱਡੀਆਂ ਨਾਲ ਕਾਫ਼ਲੇ ਦੀ ਰੌਣਕ ਨੂੰ ਵਧਾਇਆ।

**ਇਕਾਈ ਖੰਨਾ**

ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਤਰਕਸ਼ੀਲ ਚੇਤਨਾ ਕਾਫ਼ਲਾ ਮਿਤੀ 4 ਅਕਤੂਬਰ ਨੂੰ ਕੱਢਿਆ ਗਿਆ। ਕਾਫ਼ਲਾ ਮਲੇਰਕੋਟਲਾ ਰੋਡ ਤੇ ਸਥਿਤ 'ਸੁਰ ਸੰਗੀਤ' ਤੋਂ ਸ਼ੁਰੂ ਹੋਕੇ ਖੰਨਾ ਖੁਰਦ, ਖੱਟੜਾ, ਸਲਾਣਾ ਬੱਧਨੀ, ਰਤਨਪਾਲੋ ਅਤੇ ਫ਼ੈਜਗੜ੍ਹ ਪਿੰਡਾਂ ਵਿੱਚ ਤਰਕਸ਼ੀਲ ਵਿਚਾਰ ਲੈ ਕੇ ਗਿਆ। ਇਸ ਵਿੱਚ ਜਾਦੂ ਦੇ ਟ੍ਰਿੱਕ ਗੁਰਮਿੰਦਰ ਸਿੰਘ ਅਤੇ ਜਸਬੀਰ ਸਲਾਣਾ ਨੇ ਦਿਖਾਏ ਅਤੇ ਤਰਕਸ਼ੀਲ ਵਿਚਾਰਾਂ ਵਾਲੀਆਂ ਤਕਰੀਰਾਂ ਇਕਾਈ ਪ੍ਰਧਾਨ ਮਾ. ਮਹਿੰਦਰ ਸਿੰਘ, ਬਲਬੀਰ ਸਿੰਘ ਅਤੇ ਰਾਕੇਸ਼ ਕੁਮਾਰ ਨੀਵਾਂ ਨੇ ਕੀਤੀਆਂ। ਤਰਕਸ਼ੀਲ ਸਾਹਿਤ ਦੇ ਸਟਾਲ ਦੀ ਜਿੰਮੇਵਾਰੀ ਨੌਜਵਾਨ ਸੁਧਾਰ ਸਭਾ ਨਸਰਾਲੀ ਦੇ ਗੁਰਜੰਟ ਸਿੰਘ, ਗਗਨਦੀਪ ਸਿੰਘ ਅਤੇ ਸਵਰਨਜੀਤ ਸਿੰਘ ਨੇ ਨਿਭਾਈ। ਇਨ੍ਹਾਂ ਤੋਂ ਬਿਨਾਂ ਓਮ ਪ੍ਰਕਾਸ਼ ਘਈ, ਰਣਬੀਰ ਸਿੰਘ, ਦਲਬਾਗ ਸਿੰਘ, ਗੁਰਮੁੱਖ ਸਿੰਘ, ਪਰਮਪ੍ਰੀਤ ਸਿੰਘ ਤੇ ਸਿਕੰਦਰ ਸਿੰਘ ਨੇ ਵਿਸ਼ੇਸ ਸਹਿਯੋਗ ਦਿੱਤਾ।

**ਇਕਾਈ ਖਰੜ**

'ਲੁੱਟ ਰਹਿਤ ਸਮਾਜ ਉਸਾਰਨ ਵਾਸਤੇ ਸਾਨੂੰ ਹਰ ਹਾਲਤ ਵਿੱਚ ਵਹਿਮਾਂ ਭਰਮਾਂ ਅਤੇ ਪਾਖੰਡਾਂ ਦਾ ਖਹਿੜਾ ਛੱਡਣਾ ਪਵੇਗਾ। ਅੱਜ ਜੋ ਵੀ ਸੁਖ ਅਸੀਂ ਭੋਗ ਰਹੇ ਹਾਂ, ਸਭ ਵਿਗਿਆਨੀਆਂ ਦੀ ਦੇਣ ਹੈ ਨਾ ਕਿ ਕਿਸੇ ਸਾਧ ਸੰਤ ਜਾਂ ਤਾਂਤਰਿਕ ਦੀ' ਇਹ ਵਿਚਾਰ ਇਕਾਈ ਦੇ ਆਗੂਆਂ ਨੇ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਕੱਢੇ ਚੇਤਨਾ ਕਾਫ਼ਲੇ ਦੌਰਾਨ ਪਿੰਡ ਝੰਗੀਆਂ, ਹਰਲਾਲਪੁਰ, ਜੰਡਪੁਰ ਅਤੇ ਚੰਦੋਂ ਵਿਖੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਆਖੇ।

ਇਸ ਕਾਫ਼ਲੇ ਵਿੱਚ ਇਕਾਈ ਪ੍ਰਧਾਨ ਇਕਬਾਲ ਸਿੰਘ ਅਤੇ ਸੁਜਾਨ ਸਿੰਘ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਸੁਸਾਇਟੀ ਦੇ ਉਦੇਸ਼ਾਂ ਅਤੇ ਕੰਮ ਢੰਗ ਬਾਰੇ ਜ਼ੋਨ ਮੁਖੀ ਗੁਰਮੀਤ ਖਰੜ, ਇਕਾਈ ਸਕੱਤਰ ਭਜਨ ਸਿੰਘ ਅਤੇ ਜਰਨੈਲ ਕਰਾਂਤੀ ਨੇ ਚਾਨਣਾ ਪਾਇਆ। ਲੱਕੀ ਸਕਰੁੱਲਾਂਪੁਰੀ ਅਤੇ ਗੁਰਮੀਤ ਖਾਲਸਾ ਨੇ ਆਪਣੇ ਗੀਤਾਂ ਅਤੇ ਕਵਿਤਾਵਾਂ ਰਾਹੀਂ ਲੋਕਾਂ ਨੂੰ ਪਾਖੰਡੀ ਸਾਧਾਂ ਤੋਂ ਬਚਨ ਲਈ ਸੁਚੇਤ ਕੀਤਾ। ਕਾਫ਼ਲੇ ਨੂੰ ਸਫਲ ਬਨਾਉਣ ਵਿੱਚ ਜਸਪਾਲ ਬਡਾਲਾ, ਦਿਲਬਾਗ ਸਿੰਘ, ਕਸ਼ਮੀਰਾ ਸਿੰਘ ਅਤੇ ਸੋਨੂੰ ਨੇ ਭਰਵਾਂ ਸਹਿਯੋਗ ਦਿੱਤਾ।

## ਪਾਖੰਡੀਆਂ ਨਾਲ ਟੱਕਰ

**ਇਕਾਈ ਖਿਲਚੀਆਂ**

ਪਿੰਡ ਅੱਲੋਵਾਲ ਦੇ ਕਥਿਤ ਬਾਬੇ ਅਨੂਪ ਸਿੰਘ ਦੀ ਲੁੱਟ ਖਸੁੱਟ ਖਿਲਾਫ ਪਿੰਡ ਦੀ ਪੰਚਾਇਤ ਵੱਲੋਂ ਐਫ਼ੀਡੇਵਿਟ ਦੇਣ 'ਤੇ ਲੋਕਾਂ ਦੀ ਹਾਜਰੀ ਵਿੱਚ ਹੋਈ ਬਹਿਸ ਵਿੱਚ ਇਸ ਅਖੌਤੀ ਬਾਬੇ ਦੇ ਮੋਢੇ ਲਵਾਏ ਗਏ ਅਤੇ ਮੁਆਫੀ ਮੰਗਣ ਲਈ ਮਜਬੂਰ ਕਰ ਦਿੱਤਾ ਗਿਆ। ਉਨੇ ਲਿਖਤੀ ਵਾਅਦਾ ਕੀਤਾ ਕਿ ਉਹ ਭਵਿੱਖ ਵਿੱਚ ਆਪਣੀ ਇਹ ਕੁਫ਼ਰ ਦੀ ਹੱਟੀ ਬੰਦ ਕਰ ਦੇਵੇਗਾ। ਜਿੱਥੇ ਨਿਰਮਲ ਛੱਜਲਵੱਡੀ ਨੇ ਬਾਬੇ ਨੂੰ ਹਰ ਸਵਾਲ ਵਿੱਚ ਲਾਜਵਾਬ ਕੀਤਾ ਉਥੇ ਪਿੰਡ ਦੇ ਲੋਕਾਂ ਨੂੰ ਲੋਕ ਸੰਘਰਸ਼ਾਂ ਵਿੱਚ ਕੁੱਦਣ ਲਈ ਤਿਆਰ ਰਹਿਣ ਵਾਸਤੇ ਪ੍ਰੇਰਿਆ।

**ਇਕਾਈ ਮਲੋਟ**

ਜਗਦੰਬਾ ਜੋਤਿਸ਼ ਕੇਂਦਰ ਦੇ ਪੰਡਤ ਵੱਲੋਂ ਸ਼ਹਿਰ ਵਿੱਚ ਇੱਕ ਪੈਂਫਲਿਟ ਵੰਡਿਆ ਗਿਆ ਜਿਸ ਵਿੱਚ ਉਸ ਵੱਲੋਂ ਕਾਲੇ ਇਲਮ ਦਾ ਮਾਹਿਰ ਹੋਣ ਅਤੇ ਨੌਕਰੀ ਵਿੱਚ ਤਰੱਕੀ, ਵਿਦੇਸ਼ ਯਾਤਰਾ, ਬਿਮਾਰੀਆਂ ਤੋਂ ਛੁਟਕਾਰਾ, ਮੁੰਡੇ ਹੋਣ ਤੱਕ ਦੇ ਦਾਅਵੇ ਕੀਤੇ ਗਏ ਸਨ। ਪੈਂਫਲਿਟ ਵਿੱਚ ਕੀਤੇ ਦਾਅਵਿਆਂ ਦੀ ਪੜਤਾਲ ਕਰਨ ਲਈ ਇਕਾਈ ਦੇ ਸਰਗਰਮ ਮੈਂਬਰ ਕੁਲਦੀਪ ਕਰਮਗੜ੍ਹ, ਮਾ. ਕੁਲਵਿੰਦਰ ਸਿੰਘ, ਬਿੰਦਰ ਖਿਉਵਾਲੀ ਅਤੇ ਰਮੇਸ਼ ਅਰਨੀਵਾਲਾ ਉਸਨੂੰ ਮਿਲੇ ਤਾਂ ਪੰਡਿਤ ਨੇ ਮੰਨਿਆ ਕਿ ਉਸ ਕੋਲ ਕੋਈ ਕਾਲਾ ਇਲਮ ਨਹੀਂ ਅਤੇ ਉਸਨੇ ਪੈਂਫਲਿਟ ਵਿਚਲੇ ਕਿਸੇ ਵੀ ਨੁਕਤੇ ਨੂੰ ਸਾਬਤ ਕਰਨ ਵਿੱਚ ਅਸਮਰਥਾ ਦਿਖਾਈ। ਗੱਲਬਾਤ ਦੌਰਾਨ ਉਸ ਵੱਲੋਂ ਆਪਣੇ ਆਪ ਨੂੰ ਦਿਲ ਦਾ ਮਰੀਜ਼ ਦੱਸਣ ਤੇ ਤਰਕਸ਼ੀਲ ਮੈਂਬਰਾਂ ਨੇ ਕਿਹਾ ਕਿ ਤੁਸੀਂ ਆਪਣਾ ਇਲਾਜ ਆਪ ਕਿਉਂ ਨਹੀਂ ਕਰ ਲੈਂਦੇ ਤਾਂ ਉਹ ਜਵਾਬ ਨੂੰ ਟਾਲ ਗਿਆ। ਪੰਡਿਤ ਨੇ ਨਿਸਚਤ ਮਿਤੀ ਤੋਂ ਆਪਣਾ ਧੰਦਾ ਬੰਦ ਕਰ ਲੈਣ ਦਾ ਲਿਖਤੀ ਇਕਰਾਰ ਕੀਤਾ। ਇਸ ਮੌਕੇ 'ਤੇ ਤਰਕਸ਼ੀਲਾਂ ਨਾਲ ਅਜੀਤ ਅਤੇ ਜੱਗਬਾਣੀ ਦੇ ਪੱਤਰਕਾਰ ਅਜਮੇਰ ਸਿੰਘ ਬਰਾੜ ਅਤੇ ਸਤੀਸ਼ ਗੋਇਲ ਵੀ ਹਾਜਰ ਸਨ।

*ਕੁਲਵਿੰਦਰ ਸਿੰਘ*

# ਹੋਰ ਸਰਗਰਮੀਆਂ

## ਪੇਂਟਿੰਗ, ਪੇਪਰ-ਰੀਡਿੰਗ ਅਤੇ ਭਾਸ਼ਣ ਮੁਕਾਬਲੇ ਕਰਵਾਏ

ਇਕਾਈ ਸੁਨਾਮ ਵੱਲੋਂ ਸਕੂਲੀ ਬੱਚਿਆਂ ਦੀ ਪ੍ਰਤਿਭਾ ਉਭਾਰਨ ਅਤੇ ਵਿਗਿਆਨਕ ਸੋਚ ਪੈਦਾ ਕਰਨ ਲਈ ਲਗਾਤਾਰ ਦੂਜੀ ਵਾਰ ਪੇਂਟਿੰਗ, ਪੇਪਰ ਰੀਡਿੰਗ ਅਤੇ ਭਾਸ਼ਣ ਮੁਕਾਬਲੇ ਕਰਵਾਏ ਗਏ। ਇਹ ਮੁਕਾਬਲੇ ਐਲੀਮੈਂਟਰੀ ਵਰਗ ਲਈ 'ਵਹਿਮ ਭਰਮ, ਕਾਰਣ ਅਤੇ ਉਪਾਅ' ਵਿਸ਼ੇ 'ਤੇ ਪੇਪਰ ਰੀਡਿੰਗ ਅਤੇ 'ਕੁਦਰਤੀ ਸਾਧਨਾਂ ਦੀ ਦੁਰਵਰਤੋਂ ' ਵਿਸ਼ੇ ਉਤੇ ਪੇਂਟਿੰਗ ਬਨਾਉਣਾ ਸੀ ਜਦ ਕਿ ਸੈਕੰਡਰੀ ਵਰਗ ਲਈ 'ਅੰਗਦਾਨ/ਸਰੀਰਦਾਨ-ਇੱਕ ਤਰਕਸ਼ੀਲ ਦ੍ਰਿਸ਼ਟੀਕੋਣ' ਵਿਸ਼ੇ 'ਤੇ ਭਾਸ਼ਣ ਅਤੇ 'ਮਾਦਾ ਭਰੂਣ ਹੱਤਿਆ' ਵਿਸ਼ੇ 'ਤੇ ਪੇਂਟਿੰਗ ਬਨਾਉਣਾ ਸੀ। ਇਨ੍ਹਾਂ ਮੁਕਾਬਲਿਆਂ 65 ਬੱਚਿਆਂ ਨੇ ਬਹੁਤ ਉਤਸ਼ਾਹ ਨਾਲ ਭਾਗ ਲਿਆ। ਇਨ੍ਹਾਂ ਮੁਕਾਬਲਿਆਂ ਦੇ ਨਤੀਜੇ ਹੇਠ ਲਿਖੇ ਅਨੁਸਾਰ ਰਹੇ।

ਪੇਂਟਿੰਗ (ਐਲੀਮੈਂਟਰੀ ਵਰਗ) - ਸਹਿਜਪ੍ਰੀਤ ਕੌਰ, ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ ਨੇ ਪਹਿਲਾ ਸਥਾਨ, ਹਰਪ੍ਰੀਤ ਸਿੰਘ, ਸ.ਸ.ਸ.ਸ. ਛਾਜਲੀ ਨੇ ਦੂਸਰਾ ਸਥਾਨ ਅਤੇ ਰਮਨਪ੍ਰੀਤ ਕੌਰ, ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ।

ਪੇਂਟਿੰਗ (ਸੈਕੰਡਰੀ ਵਰਗ) - ਕੁਲਜੀਤ ਸਿੰਘ, ਰਾਜ ਹਾਈ ਸਕੂਲ ਸੰਗਰੂਰ ਨੇ ਪਹਿਲਾ, ਮਨਜਿੰਦਰ ਕੌਰ, ਕਲਗੀਧਰ ਪਬਲਿਕ ਸਕੂਲ ਸੁਨਾਮ ਨੇ ਦੂਜਾ ਅਤੇ ਮੰਜੂ ਸ਼ਰਮਾ, ਸ.ਸ.ਸ.ਸ. ਛਾਜਲੀ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ।

ਪੇਪਰ-ਰੀਡਿੰਗ ਵਿੱਚ ਜਿਉਤੀ ਰਾਣੀ, ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ, ਸ਼ਵੇਤਾ ਬਾਂਸਲ, ਸਿਸ਼ੂ ਭਾਰਤੀ ਮਾਡਲ ਹਾਈ ਸਕੂਲ ਸੁਨਾਮ ਅਤੇ ਸੰਦੀਪ ਕੌਰ, ਸ.ਸ.ਸ.ਸ. ਛਾਜਲਾ ਨੇ ਕ੍ਰਮਵਾਰ ਪਹਿਲਾ, ਦੂਜਾ ਅਤੇ ਤੀਜਾ ਸਥਾਨ ਹਾਸਲ ਕੀਤਾ।

ਭਾਸ਼ਣ ਮੁਕਾਬਲੇ - ਜਸਵੀਰ ਕੌਰ, ਸ.ਹਾਈ ਸਕੂਲ ਛਾਜਲਾ ਨੇ ਪਹਿਲਾ, ਦਲਜੀਤ ਸਿੰਘ ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ ਨੇ ਦੂਸਰਾ ਅਤੇ ਸਿਸ਼ੂ ਭਾਰਤੀ ਮਾਡਲ ਹਾਈ ਸਕੂਲ ਸੁਨਾਮ ਦੀ ਭਾਰਤੀ ਅਰੋੜਾ ਨੇ ਤੀਸਰਾ ਸਥਾਨ ਹਾਸਲ ਕੀਤਾ।

ਇਸ ਮੌਕੇ 'ਤੇ ਭੋਲਾ ਸਿੰਘ ਸੇਰੋਂ, ਜਸਵੰਤ ਅਸਮਾਨੀ, ਜਸਪਾਲ ਅਤੇ ਸੀਬਾ ਸਕੂਲ ਦੀ ਇੱਕ ਬੱਚੀ ਨੇ ਗੀਤ ਪੇਸ਼ ਕੀਤੇ। ਐਡਵੋਕੇਟ ਲਾਲੀ ਚਾਹਲ ਨੇ ਸਭ ਨੂੰ ਜੀ ਆਇਆਂ ਨੂੰ ਕਿਹਾ ਅਤੇ ਇਕਾਈ ਦੀਆਂ ਸਰਗਰਮੀਆਂ ਬਾਰੇ ਜਾਣਕਾਰੀ ਦਿੱਤੀ। ਸਰਵਜੀਤ ਸੰਗਰੂਰ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਬਲਬੀਰ ਲੌਂਗੋਵਾਲ ਅੰਗਦਾਨ ਸਰੀਰਦਾਨ ਦੀ ਮਹੱਤਤਾ ਸਬੰਧੀ ਅਤੇ ਮਾ. ਪਰਮਵੇਦ ਨੇ ਤਰਕਸ਼ੀਲ ਜੀਵਨ ਜਾਚ ਬਾਰੇ ਵਿਚਾਰ ਸਾਂਝੇ ਕੀਤੇ। ਇਨ੍ਹਾਂ ਮੁਕਾਬਲਿਆਂ ਦੌਰਾਨ ਜੱਜ ਸਾਹਿਬਾਨ ਦੀ ਭੂਮਿਕਾ ਮਾ. ਪਰਮਵੇਦ, ਦੇਸ ਰਾਜ ਛਾਜਲੀ, ਗੁਰਮੇਲ ਸਿੰਘ ਅਤੇ ਭਰਤ ਹਰੀ ਸ਼ਰਮਾ ਨੇ ਨਿਭਾਈ। ਮੰਚ ਸੰਚਾਲਨ ਪ੍ਰੇਮ ਸਰੂਪ ਜੀ ਨੇ ਕੀਤਾ ਅਤੇ ਅੰਤ ਵਿੱਚ ਇਕਾਈ ਪ੍ਰਧਾਨ ਲਾਭ ਸਿੰਘ ਛਾਜਲਾ ਨੇ ਸਭ ਦਾ ਧੰਨਵਾਦ ਕੀਤਾ। ਇਸ ਪ੍ਰੋਗਰਾਮ ਤੋਂ ਪ੍ਰਭਾਵਿਤ ਹੋਕੇ ਭੋਲਾ ਸਿੰਘ ਸੇਰੋਂ ਨੇ ਆਪਣਾ ਸਰੀਰਦਾਨ ਕਰਨ ਦਾ ਐਲਾਨ ਕੀਤਾ।

*ਐਡਵੋਕੇਟ ਹਰਿੰਦਰ ਪਾਲ ਸਿੰਘ ਸਨਾਮ*

## ਗਰੀਬ ਬੱਚਿਆਂ ਨੂੰ ਚੱਪਲਾਂ ਵੰਡੀਆਂ

ਇਕਾਈ ਸੁਨਾਮ ਵੱਲੋਂ ਪਿੰਡ ਨੰਗਲਾਂ ਦੇ ਸਰਕਾਰੀ ਹਾਈ ਅਤੇ ਪ੍ਰਾਇਮਰੀ ਸਕੂਲ ਦੇ ਅਤਿ ਗਰੀਬ 85 ਬੱਚਿਆਂ ਨੂੰ ਮੁਫਤ ਵਿੱਚ ਚੱਪਲਾਂ ਵੰਡੀਆਂ ਗਈਆਂ। ਬੱਚਿਆਂ ਨੂੰ ਵਧੀਆ ਪੜ੍ਹਾਈ ਕਰਨ ਅਤੇ ਅੱਛੇ ਇਨਸਾਨ ਬਣਨ ਲਈ ਪ੍ਰੇਰਿਆ ਗਿਆ। ਸਕੂਲ ਦੇ ਸਟਾਫ ਨਾਲ ਤਰਕਸ਼ੀਲ ਵਿਚਾਰ ਸਾਂਝੇ ਕੀਤੇ ਗਏ।

## ਮਾਨਸਿਕ ਰੋਗ ਸਲਾਹ ਕੇਂਦਰ ਖੋਹਲਿਆ

ਇਕਾਈ ਕਾਲਾਂਵਾਲੀ (ਸਿਰਸਾ) ਜੋ ਪਿਛਲੇ ਕਈ ਸਾਲਾਂ ਤੋਂ ਮਨੋਰੋਗ ਸਲਾਹ ਕੇਂਦਰ ਚਲਾ ਰਹੀ ਹੈ ਨੇ ਇਹ ਕੇਂਦਰ ਹੁਣ ਮੰਡੀ ਕਾਲਾਂਵਾਲੀ ਵਿਖੇ ਸਰਕਾਰੀ ਹਸਪਤਾਲ ਦੇ ਸਾਹਮਣੇ ਮਾ. ਸੁਰਿੰਦਰਪਾਲ ਸਾਥੀ ਦੇ ਘਰ ਵਿੱਚ ਪੱਕੇ ਤੌਰ 'ਤੇ ਸਥਾਪਿਤ ਕਰ ਦਿੱਤਾ ਹੈ। ਇਸ ਦਾ ਉਦਘਾਟਨ 5 ਅਕਤੂਬਰ ਨੂੰ ਸੁਸਾਇਟੀ ਦੇ ਸਰਗਰਮ ਆਗੂ ਅਤੇ ਪੱਤਰਕਾਰ ਸ੍ਰੀ ਨਰੇਸ਼ ਮਹੇਸ਼ਵਰੀ ਨੇ ਕੀਤਾ।

## ਖੇਤੀ ਸਬੰਧੀ ਸੈਮੀਨਾਰ ਕਰਵਾਇਆ

ਤਰਕਸ਼ੀਲ ਸੁਸਾਇਟੀ ਪੰਜਾਬ ਜਿੱਥੇ ਲੋਕਾਂ ਵਿਚੋਂ ਅੰਧਵਿਸ਼ਵਾਸ ਦੂਰ ਕਰਨ ਲਈ ਯਤਨਸ਼ੀਲ ਹੈ ਉਥੇ ਜ਼ਿੰਦਗੀ ਦੇ ਹਰ ਖੇਤਰ ਵਿੱਚ ਲੋਕਾਂ ਦੀ ਸੋਚ ਵਿਗਿਆਨਕ ਬਨਾਉਣ ਲਈ ਵੀ ਉਪਰਾਲੇ ਕਰ ਰਹੀ ਹੈ। ਇਸ ਦੀ ਕੜੀ ਵਜੋਂ ਇਕਾਈ ਜੀਰਾ ਵੱਲੋਂ ਪਿੰਡ ਚੋਹਲਾ ਵਿਖੇ ਖੇਤੀ ਸਬੰਧੀ ਸੈਮੀਨਾਰ ਆਯੋਜਿਤ ਕੀਤਾ ਗਿਆ। ਇਸ ਸੈਮੀਨਾਰ ਵਿੱਚ ਡਾ. ਬਲਦੇਵ ਸਿੰਘ ਸਿੱਧੂ ਐਸੋਸੀਏਟ ਡਾਇਰੈਕਟਰ ਕ੍ਰਿਸ਼ੀ ਵਿਗਿਆਨ ਕੇਂਦਰ ਮੱਲਵਾਲ ਅਤੇ ਡਾ. ਤੇਜਿੰਦਰਪਾਲ ਸਿੰਘ ਅਸਿਸਟੈਂਟ ਪ੍ਰੋਫੈਸਰ ਕ੍ਰਿਸ਼ੀ ਵਿਗਿਆਨ ਕੇਂਦਰ ਮੱਲਵਾਲ ਨੇ ਖੇਤੀ ਸਬੰਧੀ ਵਿਗਿਆਨਕ ਤਰੀਕਿਆਂ ਬਾਰੇ ਜਾਣਕਾਰੀ ਦਿੱਤੀ।

*ਤਰਸੇਮ ਚੋਹਲਾ, ਪ੍ਰੈਸ ਸਕੱਤਰ ਇਕਾਈ ਜੀਰਾ*

## ਵਿਰਾਸਤ ਮੇਲੇ ਵਿਚ ਤਰਕਸ਼ੀਲ ਝਾਕੀਆਂ

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮਾਝਾ ਜੋਨ ਦੀਆਂ ਫੈਲ ਰਹੀਆਂ ਸਰਗਰਮੀਆਂ ਨੂੰ ਧਿਆਨ ਵਿਚ ਰਖਦੇ ਹੋਏ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੇ ਜੋਨ ਆਗੂਆਂ ਨਾਲ ਸੰਪਰਕ ਕਰਕੇ ਅੰਮ੍ਰਿਤਸਰ ਵਿਖੇ ਮਨਾਏ ਗਏ 3 ਤੋਂ 7 ਦਸੰਬਰ ਤੱਕ ਦੇ ਵਿਰਾਸਤ ਮੇਲੇ ਦੇ ਪਹਿਲੇ ਦਿਨ ਸ਼ੁਰੂਆਤੀ ਜਲੂਸ ਵਿਚ ਤਿੰਨ ਝਾਕੀਆਂ ਪੇਸ਼ ਕਰਨ ਲਈ ਕਿਹਾ। ਇਸ ਮੇਲੇ ਵਿਚ ਲਗਭਗ 100 ਝਾਕੀਆਂ ਪੇਸ਼ ਹੋਈਆਂ, ਜਿਨ੍ਹਾਂ ਵਿਚ ਤਰਕਸ਼ੀਲ ਸੁਸਾਇਟੀ ਦੀਆਂ ਤਿੰਨ ਝਾਕੀਆਂ ਜਿਨਾਂ ਵਿਚ ਪਖੰਡੀ ਸਾਧਾਂ ਵਲੋਂ ਖਿਡਾਈਆਂ ਜਾਂਦੀਆਂ ਚੇਲੀਆਂ, ਜੋਤਸ਼ੀਆਂ ਵੱਲੋਂ ਲੋਕਾਂ ਦੀ ਕੀਤੀ ਜਾਂਦੀ ਲੁੱਟ, ਜਾਦੂ ਦੇ ਟਰਿੱਕ ਅਤੇ ਭਜਦੇ ਪਾਖੰਡੀ ਸਾਧ ਤੇ ਜੋਤਸ਼ੀ ਦਿਖਾਏ ਗਏ। ਇਨ੍ਹਾਂ ਝਾਕੀਆਂ ਨੂੰ ਵੱਖ ਵੱਖ ਬੈਨਰਾਂ, ਨਾਲ ਸਜਾਇਆ ਗਿਆ। ਇਸ ਤੋਂ ਇਲਾਵਾ ਸਮਾਜਿਕ ਬੁਰਾਈਆਂ ਜਿਵੇਂ ਭਰੂਣ ਹੱਤਿਆ, ਨਸ਼ੇ, ਨੰਗੇਜ਼ਵਾਦ ਅਤੇ ਸਰੀਰ, ਖੂਨ ਅਤੇ ਅੱਖਾਂ ਦਾਨ ਕਰਨ ਸਬੰਧੀ ਰੰਗ ਬਰੰਗੇ ਬੈਨਰ ਲਾਏ ਗਏ ਸਨ। ਇਨਾਂ ਝਾਕੀਆਂ ਨੂੰ ਸਜਾਉਣ ਤੇ ਪੇਸ਼ ਕਰਨ ਲਈ ਸਮੁੱਚੀ ਮਾਝਾ ਜੋਨ ਦੀ ਟੀਮ, ਇਕਾਈ ਅੰਮ੍ਰਿਤਸਰ, ਚੋਗਾਵਾਂ, ਚੋਹਲਾ ਸਾਹਿਬ, ਮਾਨਾਵਾਲਾ, ਗੋਪਾਲਪੁਰਾ, ਖਿਲਚੀਆਂ ਤੇ ਗੋਇੰਦਵਾਲ ਨੇ ਪੂਰਾ ਪੂਰਾ ਸਹਿਯੋਗ ਦਿੱਤਾ ।

*ਰਿਪੋਰਟ : ਡਾ. ਮੁਖਵਿੰਦਰ ਸਿੰਘ, ਚੋਹਲਾ ਸਾਹਿਬ*





## ਮ੍ਰਿਤਕ ਸਰੀਰ ਦਾਨ ਕਰਨ ਦੀ ਮੁਹਿੰਮ ਹੋਰ ਅੱਗੇ ਵਧੀ ਲੋਕ ਸੇਵਾ ਸੁਸਾਇਟੀ ਨੇ 8 ਵਸੀਅਤਨਾਮੇ ਭਰੇ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪਾਈਆਂ ਪਿਰਤਾਂ ਨੂੰ ਅੱਗੇ ਤੋਰਦਿਆਂ ਲੋਕ ਸੇਵਾ ਸੁਸਾਇਟੀ ਪੰਜਗਰਾਈਂ ਕਲਾਂ (ਰਜਿ.) ਦੇ ਉਪਰਾਲੇ ਸਦਕਾ 8 ਵਿਅਕਤੀਆਂ ਨੇ ਮਰਨ ਉਪਰੰਤ ਆਪਣਾ ਸਰੀਰ ਅਧਿਆਪਨ ਅਤੇ ਖੋਜ ਕਾਰਜਾਂ ਲਈ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਨੂੰ ਦਾਨ ਦੇਣ ਦਾ ਐਲਾਨ ਕੀਤਾ ਹੈ! ਇਹ ਵਸੀਅਤ ਕਰਨ ਵਾਲਿਆਂ ਵਿੱਚ ਬੇਅੰਤ ਸਿੰਘ ਸਿੱਧੂ, ਸਰਬਨ ਸਿੰਘ ਪੰਜਗਰਾਈਂ ਕਲਾਂ, ਡਾ. ਸਰੂਪ ਸਿੰਘ, ਬਲਵਿੰਦਰ ਸਿੰਘ ਔਲਖ ਪ੍ਰਧਾਨ ਲੋਕ ਚੇਤਨਾ ਸਭਾ ਔਲਖ, ਸਰਬਜੀਤ ਸਿੰਘ, ਭਗਵਾਨ ਸਿੰਘ, ਅਵਤਾਰ ਸਿੰਘ ਅਤੇ ਮਨਜੀਤ ਸਿੰਘ ਮਸਰੂਫ਼ ਸ਼ਾਮਲ ਹਨ। ਇਨ੍ਹਾਂ ਨੇ ਦੱਸਿਆ ਕਿ ਇਹ ਫੈਸਲਾ ਵੇਲਾ ਵਿਹਾ ਚੁੱਕੇ ਰੀਤੀ ਰਿਵਾਜਾਂ ਤੋਂ ਉਪਰ ਉਠਕੇ ਵਿਗਿਆਨਕ ਸੋਚ ਵੱਲ ਆਪਣਾ ਕਦਮ ਵਧਾਉਂਦੇ ਹੋਏ ਲਿਆ ਗਿਆ ਹੈ। ਇਹਨਾਂ ਦਾਨੀਆਂ ਨੇ ਨਾਇਬ ਤਹਿਸੀਲਦਾਰ ਕੋਟਕਪੂਰਾ ਸ੍ਰੀ ਨੱਥੂ ਰਾਮ ਗਰਗ ਦੀ ਅਦਾਲਤ ਵਿੱਚ ਦਰਜ ਕਰਵਾਈ ਆਪਣੀ ਵਸੀਅਤ ਵਿੱਚ ਇਹ ਸਾਫ ਲਿਖ ਦਿੱਤਾ ਹੈ ਕਿ ਉਹਨਾਂ ਦੇ ਮਰਨ ਉਪਰੰਤ ਕੋਈ ਵੀ ਧਾਰਮਿਕ ਰੀਤੀ ਰਿਵਾਜ ਨਾ ਕੀਤਾ ਜਾਵੇ ਅਤੇ ਉਹਨਾਂ ਦਾ ਇਹ ਸਰੀਰ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਦੇ ਹਵਾਲੇ ਕਰ ਦਿੱਤਾ ਜਾਵੇ। ਇਸ ਦੌਰਾਨ ਮੈਡੀਕਲ ਕਾਲਜ ਫਰੀਦਕੋਟ ਦੇ ਅਨਾਟਮੀ ਵਿਭਾਗ ਦੇ ਮੁਖੀ ਡਾ. ਜੋਰਾ ਸਿੰਘ ਨੇ ਦੱਸਿਆ ਕਿ ਕਾਲਜ ਨੂੰ ਹਰ ਸਾਲ ਖੋਜ ਕਾਰਜਾਂ ਲਈ 10 ਮ੍ਰਿਤਕ ਸਰੀਰਾਂ ਦੀ ਲੋੜ ਹੁੰਦੀ ਹੈ ਜਦ ਕਿ ਦਾਨ ਦੇ ਤੌਰ 'ਤੇ ਕੋਈ ਵੀ ਸਰੀਰ ਉਨ੍ਹਾਂ ਨੂੰ ਨਹੀਂ ਮਿਲਦਾ।

ਲੋਕ ਸੇਵਾ ਸੁਸਾਇਟੀ ਦੇ ਪ੍ਰਧਾਨ ਸਰਬਣ ਸਿੰਘ ਨੇ ਡਿਪਟੀ ਕਮਿਸ਼ਨਰ ਨੂੰ ਪੱਤਰ ਲਿਖ ਕੇ ਮੰਗ ਕੀਤੀ ਹੈ ਕਿ ਆਪਣਾ ਸਰੀਰ ਦਾਨ ਕਰਨ ਵਾਲਿਆਂ ਨੂੰ ਅਜਿਹੀ ਵਸੀਅਤ ਕਰਦੇ ਸਮੇਂ ਸਰਕਾਰੀ ਫੀਸ ਅਤੇ ਹੋਰ ਖਰਚਿਆਂ ਤੋਂ ਛੋਟ ਦਿੱਤੀ ਜਾਵੇ।

## ਨਮੋਲ ਦੇ ਤਿਰਲੋਚਨ ਸਿੰਘ ਦੀਆਂ ਅੱਖਾਂ ਦਾਨ

ਪਿਛਲੇ ਮਹੀਨੇ ਪਿੰਡ ਨਮੋਲ ਦੇ ਇੱਕ ਨੌਜਵਾਨ ਤਿਰਲੋਚਨ ਸਿੰਘ ਦੀ ਮੌਤ ਹੋ ਗਈ। ਇਸ ਦੁੱਖ ਦੀ ਘੜੀ ਵਿੱਚ ਜੋਨ ਬਰਨਾਲਾ ਦੇ ਜਥੇਬੰਦਕ ਵਿਭਾਗ ਦੇ ਮੁਖੀ ਬਲਬੀਰ ਚੰਦ ਲੌਂਗੋਵਾਲ ਦੀ ਅਗਵਾਈ ਹੇਠ ਤਰਕਸ਼ੀਲ ਮੈਂਬਰ ਲਾਭ ਸਿੰਘ ਨਮੋਲ ਅਤੇ ਅਗਾਂਹਵਧੂ ਵਿਚਾਰਾਂ ਦੇ ਨੌਜਵਾਨ ਪਰਮਾਨੰਦ ਨੇ ਲੜਕੇ ਦੇ ਪਿਤਾ ਗਮਦੂਰ ਸਿੰਘ ਨਾਲ ਦੁੱਖ ਸਾਂਝਾ ਕਰਦੇ ਹੋਏ ਉਸਨੂੰ ਆਪਣੇ ਪੁੱਤਰ ਦੀਆਂ ਅੱਖਾਂ ਦਾਨ ਕਰਕੇ ਕਿਸੇ ਹੋਰ ਦੀਆਂ ਅੱਖਾਂ ਵਿੱਚ ਰੋਸ਼ਨੀ ਭਰਨ ਲਈ ਪ੍ਰੇਰਿਤ ਕੀਤਾ। ਗ਼ਮ ਵਿੱਚ ਡੁੱਬੇ ਗਮਦੂਰ ਸਿੰਘ ਨੇ ਧਾਰਮਿਕ ਮਿੱਥਾਂ ਤੋੜਦੇ ਹੋਏ ਆਪਣੇ ਪੁੱਤਰ ਦੀਆਂ ਅੱਖਾਂ ਦਾਨ ਕਰ ਦਿੱਤੀਆਂ। ਸੁਨਾਮ ਵਿਖੇ ਚੱਲ ਰਹੀ ਨੇਤਰਦਾਨ ਸੁਸਾਇਟੀ ਦੇ ਕਾਰਕੁੰਨਾਂ ਦੇ ਉਦਮ ਨਾਲ ਇਹ ਅੱਖਾਂ ਸੁਨਾਮ ਦੇ ਇੱਕ ਆਦਮੀ ਅਤੇ ਲੱਡਾ ਕੋਠੀ ਦੀ ਔਰਤ ਦੇ ਲਗਾਕੇ ਉਨ੍ਹਾਂ ਨੂੰ ਰੋਸ਼ਨੀ ਬਖਸ਼ੀ ਗਈ।

*ਰਣਜੀਤ ਸਿੰਘ ਮਿੱਟੂ, ਸਕੱਤਰ ਇਕਾਈ ਲੌਂਗੋਵਾਲ*

## ਜੋ ਲੋਕਾਂ ਨੂੰ ਚਾਨਣ ਵੰਡਦਾ ਸੀ, ਉਸ ਖ਼ੁਦ ਨੂੰ ਚਾਨਣ ਮਿਲਿਆ

*ਪਿੰਡ ਚੋਰਮਾਰ ਜਿਲ੍ਹਾ ਸਿਰਸਾ ਦਾ ਨਿਵਾਸੀ ਸ੍ਰੀ ਚਾਨਣ ਰਾਮ ਆਪਣੀਆਂ ਅੱਖਾਂ ਦੀ ਰੋਸ਼ਨੀ ਗੁਆ ਚੁੱਕਾ ਸੀ। ਉਸਦੀ ਇੱਕ ਅੱਖ 49 ਸਾਲ ਪਹਿਲਾਂ ਚੇਚਕ ਕਾਰਣ ਅਤੇ ਦੂਸਰੀ 19 ਸਾਲ ਪਹਿਲਾਂ ਮੋਤੀਏ ਕਾਰਣ ਖਤਮ ਹੋ ਚੁੱਕੀ ਸੀ। ਸਭ ਤੋਂ ਵੱਡੀ ਗੱਲ ਇਹ ਸੀ ਕਿ ਚਾਨਣ ਰਾਮ, ਜੋ ਮੰਜੇ 'ਤੇ ਬੈਠਾ ਸੀ, ਨੇ ਆਪਣਾ ਇੱਕ ਗੁਰਦਾ ਬਗੈਰ ਕਿਸੇ ਲੋਭ ਲਾਲਚ ਤੋਂ ਕਿਸੇ ਜਰੂਰਤਮੰਦ ਨੂੰ ਦਾਨ ਦੇ ਰੂਪ ਵਿੱਚ ਦਿੱਤਾ ਹੋਇਆ ਸੀ।*

*ਜਦ ਤਰਕਸ਼ੀਲ ਮੈਂਬਰਾਂ ਨੂੰ ਚਾਨਣ ਰਾਮ ਦੀ ਗੁਰਦਾ ਦਾਨ ਕਰਨ ਵਰਗੀ ਸਮਾਜ ਸੇਵਾ ਦਾ ਪਤਾ ਲੱਗਾ ਤਾਂ ਇਕਾਈ ਪ੍ਰਧਾਨ ਮਾ. ਸਮਸ਼ੇਰ ਸਿੰਘ, ਡਾ. ਬਲਦੇਵ ਸਿੰਘ, ਹਨੂੰਮਾਨ ਦਾਸ ਅਤੇ ਦਸਮੇਸ਼ ਯੁਵਾ ਕਲੱਬ ਦੇ ਸਹਿਯੋਗ ਨਾਲ ਚਾਨਣ ਰਾਮ ਦੀਆਂ ਅੱਖਾਂ ਚੈੱਕ ਕਰਵਾਈਆਂ ਗਈਆਂ। ਅੱਖਾਂ ਦੇ ਮਾਹਿਰ ਡਾ. ਪ੍ਰਵੀਨ ਸਿਰਸਾ ਨੇ ਦੱਸਿਆ ਕਿ ਜਿਹੜੀ ਅੱਖ 49 ਸਾਲ ਪਹਿਲਾਂ ਚੇਚਕ ਕਾਰਣ ਖਰਾਬ ਹੋ ਗਈ ਸੀ ਉਹ ਅੱਖ ਦੀ ਪੁਤਲੀ ਬਦਲ ਕੇ ਠੀਕ ਕੀਤੀ ਜਾ ਸਕਦੀ ਹੈ। ਇਸੇ ਦੌਰਾਨ ਕਾਲਾਂਵਾਲੀ ਮੰਡੀ ਦੀ ਇੱਕ ਬਿਰਧ ਔਰਤ ਮੌਤ ਹੋ ਗਈ ਜਿਸਦੇ ਪਰਿਵਾਰ ਦੇ ਮੈਂਬਰਾਂ ਨੇ ਉਸਦੀਆਂ ਅੱਖਾਂ ਦਾਨ ਕਰਨ ਦਾ ਵਧੀਆ ਫੈਸਲਾ ਲਿਆ। ਇਸਤੇ ਲਾਇਨਜ਼ ਕਲੱਬ ਸਿਰਸਾ ਦੀ ਟੀਮ ਆਕੇ ਅੱਖਾਂ ਲੈ ਗਈ। ਉਸ ਆਈ ਬੈਂਕ ਦੇ ਪ੍ਰਧਾਨ ਡਾ. ਐਸ. ਪੀ. ਸ਼ਰਮਾ ਨੇ ਮਾ. ਸਮਸ਼ੇਰ ਸਿੰਘ ਨੂੰ ਸੂਚਿਤ ਕੀਤਾ ਕਿ ਤੁਸੀਂ ਅੰਗਦਾਨੀ ਚਾਨਣ ਰਾਮ ਨੂੰ ਪਹਿਲ ਦੇ ਆਧਾਰ 'ਤੇ ਅੱਖਾਂ ਲਗਵਾਣ ਲਈ ਕੱਲ ਹੀ ਡਾ. ਪ੍ਰਵੀਨ ਦੇ ਹਸਪਤਾਲ ਲੈ ਆਓ। ਇਸਤੇ ਪਿੰਡ ਚੋਰਮਾਰ ਦੇ ਸਰਗਰਮ ਸਾਥੀਆਂ ਨੇ ਚਾਨਣ ਰਾਮ ਨੂੰ ਹਸਪਤਾਲ ਭੇਜ ਕੇ ਉਸਦੀ 49 ਸਾਲ ਤੋਂ ਬੰਦ ਪਈ ਅੱਖ ਦੀ ਪੁਤਲੀ ਬਦਲਾ ਕੇ ਉਸਦੀ ਜਿੰਦਗੀ ਵਿੱਚ ਚਾਨਣ ਭਰ ਦਿੱਤਾ। ਉਹ ਚਾਨਣ ਰਾਮ ਜਿਸਨੇ ਕਿਸੇ ਨੂੰ ਬਗੈਰ ਲਾਲਚ ਤੋਂ ਗੁਰਦਾ ਦਾਨ ਦੇਕੇ ਚਾਨਣ ਵੰਡਿਆ ਸੀ, ਸਮਾਜ ਨੇ ਉਸਦੇ ਅੰਗਦਾਨ ਦਾ ਫਲ ਉਸਨੂੰ ਇੱਕ ਅੱਖ ਦੀ ਰੋਸ਼ਨੀ ਦੇਕੇ ਕੀਤਾ। ਇਸ ਸਾਰੇ ਮਾਮਲੇ ਵਿੱਚ ਵਿਗਿਆਨਕ ਖੋਜ ਅਤੇ ਵਿਗਿਆਨਕ ਸੋਚ ਦੋਹਵਾਂ ਦਾ ਵੱਡਾ ਰੋਲ ਰਿਹਾ ਹੈ। ਵਿਗਿਆਨ ਨੇ ਇਹ ਸੰਭਵ ਬਣਾਇਆ ਕਿ ਅੱਖ ਦੀ ਖਰਾਬ ਪੁਤਲੀ ਬਦਲੀ ਜਾ ਸਕੇ ਜਦ ਕਿ ਵਿਗਿਆਨਕ ਸੋਚ ਨੇ ਅੱਖਾਂ ਦਾਨ ਲਈ ਪ੍ਰੇਰ ਕੇ ਇਸ ਪੁਤਲੀ ਦਾ ਪ੍ਰਬੰਧ ਕੀਤਾ।*

*ਵਰਨਣਯੋਗ ਹੈ ਕਿ ਸਿਰਸਾ ਜਿਲ੍ਹੇ ਦੇ ਕਸਬੇ ਕਾਲਾਂਵਾਲੀ ਅਤੇ ਆਸ ਪਾਸ ਦੇ ਪਿੰਡਾਂ ਵਿੱਚ ਅੱਖਾਂ ਦਾਨ ਅਤੇ ਸਰੀਰਦਾਨ ਵਰਗੇ ਕਾਰਜ ਵੱਡੇ ਪੱਧਰ 'ਤੇ ਹੋ ਰਹੇ ਹਨ। ਪਿਛਲੇ ਇੱਕ ਸਾਲ ਵਿੱਚ 64 ਅੱਖਾਂ ਦਾਨ ਕਰਵਾਕੇ ਕਾਲਾਂਵਾਲੀ ਕਸਬਾ ਹਰਿਆਣੇ ਦਾ ਸਭ ਤੋਂ ਵੱਧ ਅੱਖਾਂ ਦਾਨ ਕਰਨ ਵਾਲਾ ਕਸਬਾ ਬਣ ਚੁੱਕਾ ਹੈ। ਜਿਸ ਵਿੱਚ ਤਰਕਸ਼ੀਲ ਸੁਸਾਇਟੀ, ਭਾਰਤ ਵਿਕਾਸ ਪ੍ਰੀਸ਼ਦ, ਨਾਗਰਿਕ ਪ੍ਰੀਸ਼ਦ ਅਤੇ ਸਹਾਰਾ ਕਲੱਬ ਵਰਗੀਆਂ ਸੰਸਥਾਵਾਂ ਦਾ ਮਹੱਤਵਪੂਰਨ ਯੋਗਦਾਨ ਰਿਹਾ ਹੈ।*

*ਮਾ. ਅਜਾਇਬ ਸਿੰਘ ਜਲਾਲੇਆਣਾ (ਸਿਰਸਾ)*

ਪੁਸਤਕ ਪਛਾਣ



# ਮਿਥਿਹਾਸ, ਇਤਿਹਾਸ ਤੇ ਇਤਿਹਾਸਕ ਪਦਾਰਥਵਾਦ



ਪ੍ਰਕਾਸ਼ਕ - ਤਰਕ ਭਾਰਤੀ ਪ੍ਰਕਾਸ਼ਨ ਲੇਖਕ - ਭਾਗ ਸਿੰਘ ਸੱਜਣ ਕੀਮਤ - 30 ਰੁਪਏ

ਇਤਿਹਾਸ ਨਿਰਾ ਰਾਜੇ-ਰਾਣੀਆਂ ਦੀਆਂ ਹੀ ਕਹਾਣੀਆਂ ਨਹੀਂ ਹੁੰਦਾ ਬਲਕਿ ਇਤਿਹਾਸ ਸਿਰਜਣ ਵਿਚ ਮਨੁੱਖੀ ਸੰਘਰਸ਼, ਮਿਹਨਤਕਸ਼ਾਂ, ਸ਼ਿਲਪੀਆਂ ਅਤੇ ਖੋਜੀਆਂ ਦਾ ਵਧੇਰੇ ਹੱਥ ਹੁੰਦਾ ਹੈ। ਇਤਿਹਾਸ ਜਿਥੇ ਆਮ ਮਨੁੱਖਾਂ ਦੀਆਂ ਕੁਰਬਾਨੀਆਂ ਨਾਲ ਭਰਿਆ ਹੋਇਆ ਹੈ ਉਥੇ ਮਨੁੱਖ ਦੀ ਹਰ ਹੋਣੀ ਨੂੰ ਅਚੇਤ ਜਾਂ ਸੁਚੇਤ ਤੌਰ 'ਤੇ ਗੈਬੀ ਸ਼ਕਤੀਆਂ ਨਾਲ ਜੋੜ ਦੇਣ ਦੀ ਸ਼ਾਤਰਾਨਾ ਚਾਲ ਸਮੇਤ ਲੁਟੇਰੇ ਗਰੋਹਾਂ ਦੀ ਸੁਰ ਜ਼ਿਆਦਾ ਭਾਰੂ ਹੈ। ਹੁਣ ਤੱਕ ਦੇ ਸਹੂਲਤਾਂ ਭਰਪੂਰ ਸਮਾਜ ਦੀ ਸਿਰਜਣਾ ਵਿਚ ਮਨੁੱਖ ਦੀ ਲਗਾਤਾਰ ਅਤੇ ਸਿਰੜੀ ਖੋਜ ਦਾ ਹੱਥ ਹੈ। ਦੁਨੀਆਂ ਵਿਚ ਦੋ ਤਰ੍ਹਾਂ ਦੇ ਮੱਤ ਹਨ - ਅਧਿਆਤਮਵਾਦੀ ਫਲਸਫਾ ਅਤੇ ਪਦਾਰਥਵਾਦੀ ਫਲਸਫਾ। ਜਿਵੇਂ ਅਧਿਆਤਮਵਾਦੀ ਫਲਸਫਾ ਸੁਪਨਮਈ ਖਿਆਲਾਤ ਅਤੇ ਦੁਨੀਆਂ ਦੇ ਅਬਦਲ ਹੋਣ ਦੀ ਧਾਰਨਾ ਉਤੇ ਉਸਰਿਆ ਹੋਇਆ ਹੈ, ਉਥੇ ਪਦਾਰਥਵਾਦੀ ਦਰਸ਼ਨ ਠੋਸ ਦਲੀਲਾਂ, ਤੱਥਾਂ ਦਾ ਲਖਾਇਕ ਅਤੇ ਲਗਾਤਾਰ ਤਬਦੀਲੀ ਤੇ ਹੋਰ ਖੋਜ ਦੀ ਲੈਅ ਨਾਲ ਲੈਸ ਹੁੰਦਾ ਹੈ। ਮਿਥਿਹਾਸ ਜੋ ਸਾਡੇ ਸਭਿਆਚਾਰ ਦਾ ਅਟੁੱਟ ਅੰਸ਼ ਹੈ ਦੇ ਕਲਮਬੱਧ ਹੋਣ ਪਿੱਛੇ ਦੀਆਂ ਹਾਲਤਾਂ ਅਤੇ ਹੋਏ-ਵਾਪਰੇ ਦੀ ਵਿਆਖਿਆ ਸਮੇਤ ਉਸ ਵਿਚ ਲੁਟੇਰੀਆਂ ਜਮਾਤਾਂ ਨੇ ਸੁਚੇਤ ਅਤੇ ਅਚੇਤ ਤੌਰ 'ਤੇ ਲਗਾਤਾਰ ਖੋਟ ਰਲਾਉਣ ਅਤੇ ਮਨਮਰਜ਼ੀ ਦੇ ਅਰਥ ਕੱਢਦੇ ਹੋਏ ਮਨੁੱਖੀ ਇਤਿਹਾਸ ਨੂੰ ਪਟੜੀਓਂ ਲਾਹੁਣ ਦੀ ਕੋਸ਼ਿਸ਼ ਕੀਤੀ ਹੈ। ਦੂਜੇ ਪਾਸੇ ਪਦਾਰਥਵਾਦੀ ਫਲਸਫਾ ਵੀ ਲਗਾਤਾਰ ਇਸ ਦੀਆਂ ਧੱਜੀਆਂ ਉਡਾਉਣ ਲਈ ਇਕ ਤੋਂ ਬਾਅਦ ਇਕ, ਠੋਸ ਤੱਥ ਅਤੇ ਦਲੀਲਾਂ ਲੈ ਕੇ ਹਾਜ਼ਰ ਹੁੰਦਾ ਹੈ। ਉਕਤ ਦਾ ਬਹੁਤ ਹੀ ਸੰਖੇਪ ਤੇ ਸਰਲ ਬਿਰਤਾਂਤ ਜਿਸ ਪੁਸਤਕ ਵਿਚ ਸਮੇਟਿਆ ਪਿਆ ਹੈ, ਉਹ ਹੈ ਭਾਗ ਸਿੰਘ ਸੱਜਣ ਦੀ ਲਿਖਤ ਪੁਸਤਕ - ਮਿਥਿਹਾਸ, ਇਤਿਹਾਸ ਤੇ ਇਤਿਹਾਸਕ ਪਦਾਰਥਵਾਦ।

ਸੱਜਣਾ (ਹੁਸ਼ਿਆਰਪੁਰ) ਦੀ ਬਹੁਪੱਖੀ ਸਖਸ਼ੀਅਤ, ਭਾਗ ਸਿੰਘ ਸੱਜਣ ਇੱਕ ਦੇਸ਼-ਭਗਤ, ਕਿਸਾਨ ਆਗੂ, ਟਰੇਡ ਯੂਨੀਅਨਿਸਟ, ਕੁਲ-ਵਕਤੀ ਇਨਕਲਾਬੀ, ਸਾਹਿਤਕਾਰ, ਭਾਸ਼ਾ ਵਿਗਿਆਨੀ, ਗੋਸ਼ਟੀਕਾਰ, ਸੰਵਾਦ ਰਚੇਤਾ ਅਤੇ ਮਾਰਕਸੀ ਅਧਿਆਪਕ ਵਜੋਂ ਜਾਣੇ ਜਾਂਦੇ ਸਨ। ਸੰਘਰਸ਼ਮਈ ਜੀਵਨ ਦੇ ਅਥਾਹ ਤਜਰਬਿਆਂ ਨਾਲ ਲੈਸ ਇਸ ਮਾਰਕਸੀ ਸਿਧਾਂਤਕਾਰ ਨੇ ਆਪਣੇ ਜੀਵਨ ਦਾ ਛੇ ਦਹਾਕੇ ਦਾ ਸਮਾਂ ਇਕ ਟੱਕ ਮਜ਼ਦੂਰ ਜਮਾਤ ਦੀ ਖਲਾਸੀ ਲਈ ਮਹਾਂ ਸੰਗਰਾਮ ਵਿਚ ਲਾਇਆ। ਜਿਥੇ ਕਮਿਊਨਿਸਟ ਹਲਕਿਆਂ ਵਿਚ ਉਹਨਾਂ ਦਾ ਨਾਂ ਜਨ-ਸਧਾਰਨ ਤੱਕ ਨੂੰ ਵੀ ਸੌਖਿਆ ਸਮਝਾ ਸਕਣ ਵਾਲੇ ਪ੍ਰੋੜ ਮਾਰਕਸੀ ਸਕੂਲ ਅਧਿਆਪਕ ਦਾ ਹੈ, ਉਥੇ ਸੱਜਣ ਜੀ ਨੇ ਹਥਲੀ ਪੁਸਤਕ ਵਿਚ ਦਵੰਦਵਾਦੀ ਇਤਿਹਾਸਕ ਪਦਾਰਥਵਾਦ ਨੂੰ ਸਰਲ ਅਤੇ ਸਹਿਜ ਢੰਗ ਨਾਲ ਮਿਥਿਹਾਸ ਅਤੇ ਇਤਿਹਾਸ ਦੀਆਂ ਮਿੱਥਾਂ ਰਾਹੀਂ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ।

ਕੁਝ ਕੁਝ ਸਮਾਜ ਵਿਗਿਆਨੀ ਐਲ.ਐਚ.ਮੌਰਗਨ ਦੀ ਜਗਤ ਪ੍ਰਸਿੱਧ ਪੁਸਤਕ-'ਪੁਰਾਤਨ ਸਮਾਜ' ਦੇ ਪਦ ਚਿੰਨ੍ਹਾਂ ਉਤੇ ਤੁਰਦੀ ਇਸ ਪੁਸਤਕ ਵਿਚ ਸਮਾਜੀ ਵਿਕਾਸ ਵਿਚ ਆਰਥਕ ਜੀਵਨ ਦੇ ਰੋਲ ਬਾਰੇ, ਜਮਾਤਾਂ ਦੀ ਹੋਂਦ ਬਾਰੇ ਅਤੇ ਜਮਾਤੀ ਅਮਲ ਦੀ ਨਿਰੰਤਰਤਾ ਬਾਰੇ, ਇਤਿਹਾਸ ਦੀ ਸਿਰਜਨਾ ਕਰਨ ਵਿਚ ਮਿਹਨਤੀ ਲੋਕਾਂ ਦੇ ਰੋਲ ਬਾਰੇ ਅਤੇ ਪ੍ਰਸਪਰ ਵਿਰੋਧੀ ਜਮਾਤਾਂ ਦੇ ਸ਼੍ਰੇਣੀ ਟਕਰਾਓ ਬਾਰੇ, ਦਰਸ਼ਨ ਅਤੇ ਜਮਾਤੀ ਖਾਸੇ ਬਾਰੇ ਵਰਨਣਯੋਗ ਰੋਲ ਨੂੰ ਵੀ ਭਾਰਤੀ ਮਿਥਿਹਾਸਕ ਤੇ ਇ[illegible]ਾਸਕ ਉਦਾਹਰਣਾਂ ਰਾਹੀਂ ਸਮਝਾਉਣ ਦਾ ਯਤਨ ਕੀਤਾ ਹੈ।

ਪਹਿਲਾਂ ਕਮਿਊਨਿਸਟ ਪ੍ਰੈਸ, ਫਿਰ ਬਲਰਾਜ ਸਾਹਨੀ ਪ੍ਰਕਾਸ਼ਨ ਅਤੇ ਹੁਣ ਅਜਮੇਰ ਸਿੱਧੂ ਦੇ ਉੱਦਮ ਨਾਲ ਤਰਕ ਭਾਰਤੀ ਪ੍ਰਕਾਸ਼ਨ, ਬਰਨਾਲਾ ਵੱਲੋਂ ਗੰਭੀਰ ਪਾਠਕਾਂ ਸੰਗ ਪੇਸ਼ ਕੀਤੀ ਗਈ ਹੈ ਇਹ ਪੁਸਤਕ। ਦਰਸ਼ਨ ਬੜਾ ਹੀ ਗੰਭੀਰ ਅਤੇ ਔਖਾ ਵਿਸ਼ਾ ਮੰਨਿਆ ਗਿਆ ਹੈ। ਪ੍ਰੰਤੂ ਇਸ ਵਿਚ ਜੀਵਨ ਕੀ ਹੈ, ਜੀਵ ਕੀ ਹੈ, ਜੀਵਨ ਘੋਲ, ਜੀਵ ਵਿਕਾਸ, ਮਨੁੱਖ ਕੀ ਹੈ, ਮਨੁੱਖ ਤੇ ਪਸ਼ੂ ਵਿਚ ਫਰਕ, ਨਸਲੀ ਵਾਧਾ, ਜਮਾਤੀ ਸੰਘਰਸ਼, ਦੇਵਤਿਆਂ ਦੀ ਕਲਪਨਾ, ਪ੍ਰਾਚੀਨ ਸਭਿਆਤਾਵਾਂ, ਪ੍ਰੋਹਿਤਵਾਦ ਦਾ ਜਨਮ, ਪ੍ਰਾਚੀਨ ਫਲਸਫੇ, ਮਹਾਂਭਾਰਤ, ਵਿਸ਼ਵਕਰਮਾ, ਬੁੱਧ ਦਾ ਦੌਰ, ਰੱਬ ਜਾਂ ਰੂਹ, ਪ੍ਰਾਚੀਨ ਰਾਜੇ-ਮਹਾਰਾਜੇ, ਮੁਗਲ ਬਾਦਸ਼ਾਹ, ਸਿੱਖ ਇਤਿਹਾਸ, ਅੰਗਰੇਜ਼ ਰਾਜ ਅਤੇ ਇਤਿਹਾਸਕ ਪਦਾਰਥਵਾਦ ਦੀ ਮਹੱਤਤਾ ਬਾਰੇ ਬੇਹੱਦ ਰੌਚਕ ਢੰਗ ਨਾਲ ਕਥਾ ਕਹਾਣੀਆਂ ਵਾਂਗ ਸਾਧਾਰਨ ਪਾਠਕਾਂ ਦੇ ਪੱਲੇ ਪੈਣ ਵਾਲੇ ਹਰਫਾਂ ਵਿਚ ਪੇਸ਼ ਕੀਤਾ ਗਿਆ ਹੈ। ਅਕਸਰ ਹੀ ਤਰਕਸ਼ੀਲਾਂ ਨੂੰ ਜਨ-ਸਧਾਰਨ ਵਲੋਂ ਵੀ ਗੰਭੀਰ ਕਿਸਮ ਦੇ ਸੁਆਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਤਰਕਸ਼ੀਲ ਜਥੇਬੰਦੀ ਨੂੰ ਫਲਸਫੇ ਉਤੇ ਗੰਭੀਰ ਬਹਿਸ ਰਚਾਉਣ ਲਈ ਅਜਿਹੇ ਕਾਰਕੁੰਨਾਂ ਦੀ ਲੋੜ ਹੈ ਜੋ ਭਾਰਤੀ ਇਤਿਹਾਸ, ਮਿਥਿਹਾਸ ਅਤੇ ਅਧਿਆਤਮਵਾਦ ਦੇ ਸੰਦਰਭ 'ਚ ਗੁਣਆਤਮਕ ਸੰਵਾਦ ਰਚਾ ਸਕਣ। ਭਵਿੱਖ 'ਚ ਕਿਉਂਕਿ ਹੋਰ ਤੋਂ ਹੋਰ ਚਣੌਤੀਆਂ ਅਤੇ ਗੰਭੀਰ ਸੰਵਾਦਾਂ ਦਾ ਸਾਹਮਣਾ ਕਰਨਾ ਪੈਣਾ ਹੈ, ਇਸ ਲਈ ਸਧਾਰਨ ਕਾਰਕੁੰਨਾ ਨੂੰ ਵੀ ਘੱਟੋ ਘੱਟ ਮੁਢਲੇ ਤੇ ਕੰਮ-ਚਲਾਊ ਗਿਆਨ ਨਾਲ ਤਾਂ ਜ਼ਰੂਰ ਹੀ ਲੈਸ ਹੋਣਾ ਚਾਹੀਦਾ ਹੈ। ਇੰਨੀ ਕੁ ਸੂਝ-ਸਮਝ ਲਈ ਸਾਨੂੰ ਸਭ ਨੂੰ ਸਟੱਡੀ ਸਰਕਲ ਅਤੇ ਸੈਮੀਨਾਰਾਂ ਸਮੇਤ ਹੋਰ ਪੁਸਤਕਾਂ ਸੰਗ ਇਹ ਪੁਸਤਕ ਵੀ ਜਰੂਰ ਪੜ੍ਹ ਲੈਣੀ ਚਾਹੀਦੀ ਹੈ ਤਾਂਕਿ ਐਵੇਂ ਅਟਕਲਪੱਚੂ ਪਹੁੰਚ ਤੋਂ ਬਚਿਆ ਜਾ ਸਕੇ।

*ਵਿਜੈ ਬੰਬੇਲੀ*





# ਪਾਠਕਾਂ ਦੀਆਂ ਰਾਵਾਂ

ਇਸ ਅੰਕ ਤੋਂ ਪਤਾ ਚਲਦਾ ਹੈ ਕਿ ਤਰਕਸ਼ੀਲ ਦੀ ਸੰਪਾਦਕੀ ਟੀਮ ਵੱਲੋਂ ਪਾਠਕਾਂ ਦੀਆਂ ਰਾਵਾਂ ਦਾ ਪੂਰਾ ਸਤਿਕਾਰ ਕੀਤਾ ਜਾਂਦਾ ਹੈ ਕਿਉਂਕਿ ਜੀਰਾ ਇਕਾਈ ਵੱਲੋਂ ਜੋ ਸੁਝਾਅ ਦਿੱਤੇ ਗਏ ਉਹਨਾਂ 'ਤੇ ਅਮਲ ਕੀਤਾ ਇਸ ਅੰਕ ਵਿੱਚ ਦੇਖਣ ਲਈ ਮਿਲ ਜਾਂਦਾ ਹੈ। ਦਰਸ਼ਨ ਧੀਰ ਨਾਲ ਮੁਲਾਕਾਤ, ਸੁਪਨਿਆਂ ਅਤੇ ਆਤਮ ਹੱਤਿਆ ਬਾਰੇ ਦੋਨੋਂ ਲੇਖ ਵਧੀਆ ਰਹੇ ਪਰ ਪਿੰਡ ਦੀ ਸੱਥ 'ਚੋਂ ਕਾਲਮ ਤਹਿਤ ਦੋ ਪੰਨੇ ਬਿਨਾਂ ਕੋਈ ਗਿਆਨ ਦੇਣ ਤੋਂ ਕਾਲੇ ਕੀਤੇ ਹੋਏ ਸਨ।

*ਮਾਲਵਿੰਦਰ ਸਿੰਘ, ਤਿਉਣਾ ਪੁਜਾਰੀਆਂ (ਬਠਿੰਡਾ)*

ਤਰਕਸ਼ੀਲ ਕਿਸੇ ਕੋਲੋਂ ਪੜ੍ਹਿਆ, ਬਹੁਤ ਵਧੀਆ ਲੱਗਾ। ਜੋ ਲੋਕ ਅੰਧਵਿਸ਼ਵਾਸਾਂ ਵਿੱਚ ਫਸੇ ਹਨ ਉਹ ਇਸਤੋਂ ਕਾਫੀ ਸੇਧ ਲੈ ਸਕਦੇ ਹਨ। ਇਹੋ ਜਿਹੇ ਪਰਚੇ ਦੀ ਘਾਟ ਸੀ ਜੋ ਤੁਸੀਂ ਪੂਰੀ ਕਰ ਦਿੱਤੀ ਹੈ।

*ਹਰਪਾਲ ਸਿੰਘ ਘਈ ਚੋਗਾਵਾਂ (ਅੰਮ੍ਰਿਤਸਰ)*

ਇਸ ਵਾਰ ਦੀ ਸੰਪਾਦਕੀ ਵਿੱਚ ਬਹੁਤ ਅਹਿਮ ਮਸਲੇ ਨੂੰ ਛੋਹਿਆ ਗਿਆ ਹੈ ਅਸਲ ਵਿੱਚ ਕੋਈ ਵੀ ਧਰਮ ਹੋਣਾ ਨਹੀਂ ਚਾਹੀਦਾ ਸਭ ਦਾ ਇਕੋ ਅਕੀਦਾ ਮਾਨਵਤਾ ਹੀ ਹੋਣਾ ਚਾਹੀਦਾ ਹੈ। ' ਕਿੰਨਾ ਕੁ ਸਾਰਥਿਕ ਹੈ ਗਊ ਹੱਤਿਆ ਤੇ ਪਾਬੰਦੀ ਬਾਰੇ ਬਿੱਲ ' ਲੇਖ ਵਿੱਚ ਲੇਖਕ ਨੇ ਇਸ ਭਖਵੇਂ ਮਸਲੇ ਤੇ ਵਧੀਆ ਵਿਚਾਰ ਚਰਚਾ ਕੀਤੀ ਹੈ। ਪਿਛਲੇ ਅੰਕ ਵਿੱਚ ਇਨਾਮੀ ਪ੍ਰਤੀਯੋਗਤਾ ਸ਼ੁਰੂ ਕਰਨ ਲਈ ਆਏ ਸੁਝਾਅ ਉਤੇ ਜਰੂਰ ਗੌਰ ਕਰਨਾ ਚਾਹੀਦਾ ਹੈ।

*ਸਿਮਨਪ੍ਰੀਤ ਕੌਰ, ਹਰਮਨਜੀਤ ਸਿੰਘ, ਬਲਜੀਤ ਕੌਰ, ਸੰਗੀਤਾ ਅਤੇ ਮੀਨਾ ਗੁਪਤਾ ਸਰਦੂਲਗੜ੍ਹ*

ਨਵੰਬਰ ਦਸੰਬਰ ਅੰਕ ਸਾਰਾ ਹੀ ਬਹੁਤ ਜਾਣਕਾਰੀ ਭਰਪੂਰ ਸੀ। ਹੋ ਸਕੇ ਤਾਂ ਪਾਖੰਡੀ ਸਾਧਾਂ ਦੀਆਂ ਤਰਕਸ਼ੀਲਾਂ ਕੋਲੋਂ ਮਾਫੀ ਮੰਗਦਿਆਂ ਦੀਆਂ ਤਸਵੀਰਾਂ ਵੀ ਮੈਗਜ਼ੀਨ ਵਿੱਚ ਦਿਆ ਕਰੋ ਤਾਂ ਕਿ ਇਹ ਸਾਧ ਜਿੱਥੇ ਵੀ ਨਵੇਂ ਥਾਂ 'ਤੇ ਆਪਣਾ ਡੇਰਾ ਲਾਉਣ ਤਾਂ ਲੋਕ ਉਨ੍ਹਾਂ ਨੂੰ ਝੱਟ ਪਛਾਣ ਲੈਣ ਕਿ ਇਹ ਉਹੀ ਸਾਧ ਹੈ ਜਿਸਨੇ ਤਰਕਸ਼ੀਲਾਂ ਤੋਂ ਮੁਆਫੀ ਮੰਗੀ ਸੀ।

*ਬਖਸ਼ੀਸ ਰੱਥੜੀਆਂ (ਮਲੋਟ)*

ਨਸ਼ਿਆਂ ਵਿਰੁੱਧ ਅਤੇ ਸਿਹਤ ਸੰਭਾਲ ਬਾਰੇ ਰਚਨਾਵਾਂ ਗਾਹੇ ਬਗਾਹੇ ਪ੍ਰਕਾਸ਼ਿਤ ਕਰਦੇ ਰਿਹਾ ਕਰੋ। ਮਿੰਨੀ ਕਹਾਣੀਆਂ, ਗੀਤ, ਕਵਿਤਾਵਾਂ, ਜੋ ਕਿ ਸਾਡੇ ਵਿਚਾਰਾਂ ਨਾਲ ਮੇਲ ਖਾਂਦੀਆਂ ਹੋਣ ਵਧੇਰੇ ਛਾਪਿਆ ਕਰੋ। ਸੌਖੀ ਸ਼ਬਦਾਵਲੀ ਵਾਲੇ ਦਿਲਚਸਪ ਲੇਖ ਵੀ ਵਧੇਰੇ ਲਾਇਆ ਕਰੋ ਜਿਵੇਂ ਇਸ ਵਾਰ ਦੇ ਅੰਕ ਵਿੱਚ ਰੁਪਿੰਦਰ ਰਮਨ ਦਾ ਲੇਖ ਅੰਧਵਿਸ਼ਵਾਸ ਬਨਾਮ ਵਿਗਿਆਨ ਸੀ।

*ਝੱਜ ਰੈਫਰੀਜਰੇਸ਼ਨ, ਸਾਹਨੇਵਾਲ (ਲੁਧਿਆਣਾ)*

ਪਹਿਲਾਂ ਦੀ ਨਿਸਬਤ ਮੈਟਰ-ਸੈਟਿੰਗ ਵਿੱਚ ਵਰਨਣਯੋਗ ਸੁਧਾਰ ਹੋਇਆ ਹੈ। ਇਕਾਈਆਂ ਦੀਆਂ ਸਮੁੱਚੀਆਂ ਸਰਗਰਮੀਆਂ ਨੂੰ 4 ਭਾਗਾਂ ਵਿੱਚ ਵੰਡ ਕੇ ਛਾਪਣਾ ਵੀ ਵਧੀਆ ਫੈਸਲਾ ਹੈ ਜੋ ਸੈਟਿੰਗ ਪੱਖੋਂ ਵੀ ਸੋਹਣਾ ਲਗਦਾ ਹੈ ਅਤੇ ਸਰਗਰਮੀਆਂ ਦਾ ਮੈਟਰ ਵੀ ਰੌਚਿਕ ਬਣਦਾ ਹੈ। ਦਰਸ਼ਨ ਸਿੰਘ ਅਵਾਰਾ ਦੀਆਂ ਕਵਿਤਾਵਾਂ ਸਾਡੇ ਲਈ ਬਹੁਤ ਮਹੱਤਤਾ ਵਾਲੀਆਂ ਹਨ, ਉਹ ਲਗਾਤਾਰ ਛਾਪਿਆ ਕਰੋ। ਇਸ ਵਾਰ ਬੱਚਿਆਂ ਦਾ ਕਾਲਮ ਵੀ ਛਪਣੋਂ ਰਹਿ ਗਿਆ ਇਹ ਜਰੂਰ ਹੋਣਾ ਚਾਹੀਦਾ ਹੈ। ਮੈਗਜ਼ੀਨ ਦੀ ਲਾਈਫ ਮੈਂਬਰਸ਼ਿਪ ਦਾ ਪਹਿਲਾਂ ਤੋਂ ਚੱਲ ਰਿਹਾ ਲੜੀ ਨੰਬਰ ਨਾ ਛਾਪਣਾ ਗੰਭੀਰ ਅਣਗਹਿਲੀ ਹੈ ਇਹ ਜਰੂਰ ਛਪਣਾ ਚਾਹੀਦਾ ਹੈ।

ਇੱਕ ਵਾਰ ਮੈਗਜ਼ੀਨ ਵਿੱਚ ਸਾਰੇ ਤਰਕਸ਼ੀਲ ਮਨੋਰੋਗ ਸਹਾਇਤਾ ਕੇਂਦਰਾਂ, ਤਰਕਸ਼ੀਲ ਨਾਟਕ ਟੀਮਾਂ ਅਤੇ ਸੰਗੀਤ ਮੰਡਲੀਆਂ ਬਾਰੇ ਜਾਣਕਾਰੀ ਵੀ ਦਿਉ ਤਾਂ ਜੋ ਤਰਕਸ਼ੀਲ ਸੋਸਾਇਟੀ ਦੇ ਜਥੇਬੰਦਕ ਘੇਰੇ ਤੋਂ ਬਾਹਰਲੀਆਂ ਜਥੇਬੰਦੀਆਂ, ਕਲੱਬਾਂ, ਸਭਾਵਾਂ ਅਤੇ ਹੋਰ ਵਿਅਕਤੀ ਲੋੜ ਪੈਣ 'ਤੇ ਸਿੱਧੇ ਸੰਪਰਕ ਕਰ ਸਕਣ।

*ਰਾਮ ਸਿੰਘ ਨਿਰਮਾਣ, ਪੂੱਘੇ ਕਲਾਂ (ਬਠਿੰਡਾ)*

ਸਰਗਰਮੀਆਂ ਦੀ ਵੰਡ ਜਿਵੇਂ ਇਸ ਅੰਕ ਵਿੱਚ ਕੀਤੀ ਗਈ ਹੈ ਉਹ ਬੇਹੱਦ ਪ੍ਰਭਾਵਸ਼ਾਲੀ ਹੈ, ਹਰ ਵਾਰ ਇਵੇਂ ਹੀ ਕਰਨ ਦੀ ਲੋੜ ਹੈ। ਮੈਗਜ਼ੀਨ ਵਿੱਚ ਖਾਲੀ ਥਾਵਾਂ ਤੇ ਵਿਦਵਾਨਾਂ ਦੇ ਅਨਮੋਲ ਵਿਚਾਰ ਅਤੇ ਹੋਰ ਨਵੀਆਂ ਜਾਣਕਾਰੀਆਂ ਨੂੰ ਥਾਂ ਦੇਣੀ ਬਣਦੀ ਹੈ। ਮੈਗਜ਼ੀਨ ਨੂੰ ਹੱਦੋਂ ਵੱਧ ਗੰਭੀਰ ਰਚਨਾਵਾਂ ਦੇ ਭਾਰ ਹੇਠ ਦੱਬਣ ਦੀ ਬਜਾਏ ਘੱਟ ਪੜ੍ਹੇ ਲਿਖੇ ਬੰਦਿਆਂ ਦੀ ਸਮਝ ਵਿੱਚ ਆ ਸਕਣ ਵਾਲੇ ਲੇਖਾਂ ਨੂੰ ਪਹਿਲ ਦੇ ਆਧਾਰ ਤੇ ਛਾਪਣ ਦੀ ਲੋੜ ਹੈ।

*ਰੁਪਿੰਦਰ ਰਮਨ ਧਰੌੜ, ਸਾਹਨੇਵਾਲ (ਲੁਧਿਆਣਾ)*

ਡੇਰਿਆਂ ਤੇ ਵਧ ਰਹੀ ਭੀੜ ਦੇ ਕਾਰਣਾਂ ਬਾਰੇ ਲਿਖਿਆ ਲੇਖ ਬਹੁਤ ਹੀ ਸਲਾਹੁਣਯੋਗ ਸੀ, ਪਿੰਡ ਦੀ ਸੱਥ ਚੋਂ ਵੀ ਬਹੁਤ ਪਸੰਦ ਆਈ। ਕੇਸ ਰਿਪੋਰਟ, ਮਿੰਨੀ ਕਹਾਣੀ ਕੰਜਕਾਂ, ਰੁਪਿੰਦਰ ਰਮਨ ਦਾ ਲੇਖ ਅਤੇ ਸੰਪਾਦਕੀ ਵੀ ਵਧੀਆ ਸਨ।

*ਨਿਰਭੈ ਸਿੰਘ ਕਾਲਾ, ਸ.ਸ.ਸ.ਸ. ਆਲੋਵਾਲ (ਪਟਿਆਲਾ)*

ਮੈਗਜ਼ੀਨ ਵਿੱਚ ਛੋਟੇ ਬੱਚਿਆਂ ਤੋਂ ਲੈਕੇ ਵੱਡੇ ਬਜ਼ੁਰਗਾਂ ਤੱਕ ਦੇ ਬੌਧਿਕ ਪੱਧਰ ਦਾ ਮੈਟਰ ਸ਼ਾਮਲ ਕਰਨਾ ਚਾਹੀਦਾ ਹੈ। ਮੈਗਜ਼ੀਨ ਵਿੱਚ ਨਵੇਂ ਅਤੇ ਪੁਰਾਣੇ ਲੇਖਕਾਂ ਨੂੰ ਬਣਦੀ ਥਾਂ ਦੇਣੀ ਚਾਹੀਦੀ ਹੈ। ਨੌਜਵਾਨ ਪੀੜ੍ਹੀ ਨੂੰ ਦਰਪੇਸ਼ ਸਮੱਸਿਆਵਾਂ ਅਤੇ ਉਨ੍ਹਾਂ ਦੇ ਹੱਲ ਆਦਿ ਨਾਲ ਸਬੰਧਿਤ ਲੇਖ ਛਾਪਣੇ ਚਾਹੀਦੇ ਹਨ। ਲਾਈਫ ਮੈਂਬਰਸ਼ਿਪ ਦੇ ਤਹਿਤ ਜੁਲਾਈ-ਅਗਸਤ ਅੰਕ ਵਿੱਚ 759 ਮੈਂਬਰਾਂ ਦੀ ਰਜਿਸਟ੍ਰੇਸ਼ਨ ਹੋ ਚੁੱਕੀ ਸੀ ਪਰ ਨਵੰਬਰ-ਦਸੰਬਰ ਅੰਕ ਵਿੱਚ ਫਿਰ ਇੱਕ ਤੋਂ ਸ਼ੁਰੂ ਕਰ ਦਿੱਤੀ ਗਈ। ਅਜਿਹਾ ਨਹੀਂ ਹੋਣਾ

ਚਾਹੀਦਾ ਸੀ। ਇਸੇ ਤਰ੍ਹਾਂ ਪਹਿਲੇ ਅੰਕਾਂ ਵਿੱਚ ਤਰਕਸ਼ੀਲ ਭਵਨ ਜਾਂ ਮਾਨਸਿਕ ਰੋਗ ਸਹਾਇਤਾ ਕੇਂਦਰ ਲਈ ਆਈ ਸਹਾਇਤਾ ਵਿੱਚ ਪਿਛਲਾ ਜੋੜ ਵੀ ਲਿਖਿਆ ਜਾਂਦਾ ਸੀ ਪਰ ਹੁਣ ਇਹ ਵੀ ਬੰਦ ਕਰ ਦਿੱਤਾ ਗਿਆ ਹੈ। ਅਜਿਹਾ ਕਿਉਂ ? ਪਾਰਦਰਸ਼ਤਾ ਲਈ ਇਹ ਸਾਰਾ ਕੁਝ ਜਰੂਰੀ ਹੈ। *ਜੀ. ਸ਼ਾਮ, ਫਗਵਾੜਾ।*

ਨਵੰਬਰ-ਦਸੰਬਰ ਦਾ ਮੈਗਜ਼ੀਨ ਵਧੀਆ ਸੀ ਪਰ ਸਰਗਰਮੀਆਂ ਅਤੇ ਤਰਕਸ਼ੀਲ ਸੁਸਾਇਟੀ ਨਾਲ ਸਬੰਧਿਤ ਗੱਲਾਂ ਮੈਗਜ਼ੀਨ ਦੇ ਅੰਤ ਵਿੱਚ ਲੱਗਣੀਆਂ ਚਾਹੀਦੀਆਂ ਸਨ, ਵਿੱਚ ਵਿਚਾਲੇ ਠੀਕ ਨਹੀਂ ਲਗਦੀਆਂ।

*ਸੁਖਵਿੰਦਰ ਸਿੰਘ, ਆਨੰਦ ਨਗਰ, ਪਟਿਆਲਾ*

ਤਰਕਸ਼ੀਲ ਮੈਂ ਨਵਾਂ ਹੀ ਪੜ੍ਹਨਾ ਸ਼ੁਰੂ ਕੀਤਾ ਹੈ, ਮੈਂ ਇਸ ਸੱਚ ਦੀ ਆਵਾਜ ਨੂੰ ਆਪਣੇ ਹਲਕੇ ਵਿੱਚ ਪ੍ਰਫੁੱਲਤ ਕਰਨ ਦੀ ਪੂਰੀ ਕੋਸ਼ਿਸ ਕਰਾਂਗਾ। ਪੇਂਡੂ ਅਤੇ ਗਰੀਬ ਲੋਕਾਂ ਵਿੱਚ ਇਸਦੀ ਵੱਧ ਲੋੜ ਹੈ ਕਿਉਂਕਿ ਜਿਆਦਾਤਰ ਵਹਿਮ-ਭਰਮ ਗਰੀਬ ਲੋਕਾਂ ਵਿੱਚ ਹੀ ਵਧੇਰੇ ਪ੍ਰਭਾਵ ਪਾ ਰਹੇ ਹਨ।

*ਖੁਸ਼ਹਾਲ ਸਿੰਘ ਲਾਈਨਮੈਨ, ਗੁਜਰਪੁਰ ਕਲਾਂ (ਨਵਾਂ ਸ਼ਹਿਰ)*

ਤਰਕਸ਼ੀਲ ਦਾ ਨਵੰਬਰ-ਦਸੰਬਰ ਅੰਕ ਬੇਹੱਦ ਪਸੰਦ ਆਇਆ। ਇਸ ਵਿਚਲਾ ਸਾਰਾ ਮੈਟਰ ਪਸੰਦ ਆਇਆ। ਇਹ ਮੇਰੇ ਦਿਲ ਵਿੱਚ ਘਰ ਕਰ ਗਿਆ ਹੈ।

*ਜਗਦੇਵ ਰਾਠੀ, ਬੁਰਜ ਰਾਠੀ (ਮਾਨਸਾ)*

### ਕੁਝ ਲੇਟ ਮਿਲਣ ਵਾਲੇ ਖਤਾਂ ਬਾਰੇ

ਅਸੀਂ ਚਾਹੁੰਦੇ ਹਾਂ ਕਿ ਕਿਸੇ ਵੀ ਅੰਕ ਦੇ ਮੈਟਰ ਬਾਰੇ ਤੁਹਾਡੇ ਜੋ ਵੀ ਵਿਚਾਰ ਜਾਂ ਸੁਝਾਉ ਹੋਣ ਉਹ ਉਸਤੋਂ ਅਗਲੇ ਅੰਕ ਵਿੱਚ ਹੀ ਛਪ ਜਾਣ। ਸਾਨੂੰ ਹਰ ਵਾਰ ਕੁਝ ਖਤ ਅਜਿਹੇ ਪ੍ਰਾਪਤ ਹੁੰਦੇ ਹਨ ਜੋ ਤਾਜਾ ਪ੍ਰਕਾਸ਼ਿਤ ਅੰਕ ਤੋਂ ਪਹਿਲਾਂ ਦੇ ਅੰਕਾਂ ਨਾਲ ਸਬੰਧਿਤ ਹੁੰਦੇ ਹਨ। ਇਸ ਤਰ੍ਹਾਂ ਚਾਰ ਮਹੀਨੇ ਦੇ ਵਕਫੇ ਬਾਅਦ ਖਤ ਪ੍ਰਕਾਸ਼ਿਤ ਹੋਣਾ ਠੀਕ ਨਹੀਂ ਲਗਦਾ। ਪਾਠਕਾਂ ਦੀਆਂ ਰਾਵਾਂ ਤਹਿਤ ਤੁਹਾਡੇ ਖ਼ਤ ਮੈਗਜ਼ੀਨ ਦੇ ਛਪ ਕੇ ਆਉਣ ਵਾਲੇ ਮਹੀਨੇ ਤੋਂ ਅਗਲੇ ਮਹੀਨੇ ਦੀ 10 ਤਾਰੀਕ ਤੱਕ ਸਾਡੇ ਕੋਲ ਪਹੁੰਚ ਜਾਣੇ ਚਾਹੀਦੇ ਹਨ। ਉਦਾਹਰਣ ਵਜੋਂ ਹਥਲਾ ਅੰਕ ਜੋ ਪਹਿਲੀ ਜਨਵਰੀ ਨੂੰ ਆ ਰਿਹਾ ਹੈ ਇਸ ਸਬੰਧੀ ਤੁਹਾਡੀਆਂ ਰਾਵਾਂ 10 ਫਰਵਰੀ ਤੱਕ ਆ ਜਾਣੀਆਂ ਚਾਹੀਦੀਆਂ ਹਨ। ਇਸ ਤੋਂ ਬਾਅਦ ਪ੍ਰਾਪਤ ਹੋਣ ਵਾਲੇ ਖ਼ਤਾਂ ਨੂੰ ਅਸੀਂ ਸ਼ਾਮਲ ਕਰਨ ਤੋਂ ਅਸਮਰਥ ਹੋਵਾਂਗੇ। ਮਿਸਾਲ ਵਜੋਂ ਸਾਡੇ ਕੋਲ ਸਤੰਬਰ-ਅਕਤੂਬਰ ਅੰਕ ਸਬੰਧੀ ਦੋ ਖਤ- ਜਸਵੀਰ ਸਲਾਣਾ ਜਿਲ੍ਹਾ ਫਤਿਹਗੜ੍ਹ ਸਾਹਿਬ ਅਤੇ ਜਗਤਾਰ ਸਿੰਘ, ਕੋਟ ਬਖਤੂ ਜਿਲ੍ਹਾ ਬਠਿੰਡਾ ਤੋਂ ਕ੍ਰਮਵਾਰ 17 ਅਤੇ 23 ਅਕਤੂਬਰ ਨੂੰ ਪ੍ਰਾਪਤ ਹੋਏ ਸਨ ਜੋ ਲੇਟ ਹੋ ਜਾਣ ਕਾਰਣ ਪਿਛਲੇ ਅੰਕ ਵਿੱਚ ਨਹੀਂ ਲਾਏ ਜਾ ਸਕੇ ਅਤੇ ਇਸ ਵਾਰ ਅਸੀਂ ਸਿਰਫ ਨਵੰਬਰ-ਦਸੰਬਰ ਅੰਕ ਬਾਰੇ ਹੀ ਰਾਵਾਂ ਪ੍ਰਕਾਸ਼ਿਤ ਕਰ ਰਹੇ ਹਾਂ। ਆਸ ਕਰਦੇ ਹਾਂ ਕਿ ਪਾਠਕ ਇਸ ਸਬੰਧੀ ਸਹਿਯੋਗ ਦੇਣਗੇ।

***ਸੰਪਾਦਕੀ ਬੋਰਡ***

ਨਵੰਬਰ-ਦਸੰਬਰ 2003 ਦੇ ਹਿੰਦੀ ਅਤੇ ਪੰਜਾਬੀ ਦੇ ਤਰਕਸ਼ੀਲ ਮੈਗਜ਼ੀਨ ਪੜ੍ਹੇ। ਦੋਹਾਂ ਮੈਗਜ਼ੀਨਾਂ ਵਿੱਚ ਲੇਖ ਬਹੁਤ ਵਧੀਆ ਲਿਖੇ ਹੋਏ ਸਨ ਪ੍ਰੰਤੂ ਇੱਕ ਕਮੀ ਸੀ ਕਿ ਅੱਜ ਕੱਲ ਦੀਆਂ ਖੋਜਾਂ ਬਾਰੇ ਬਹੁਤ ਘੱਟ ਲਿਖਿਆ ਮਿਲਿਆ। ਜਿਸ ਤਰ੍ਹਾਂ ਕਿ ਜੋਤਿਸ਼ ਬਾਰੇ ਹੇਠ ਦਿੱਤੀ ਜਾ ਰਹੀ ਮਹੱਤਵਪੂਰਨ ਖੋਜ ਬਾਰੇ ਮੈਗਜ਼ੀਨ ਵਿੱਚ ਕੁਝ ਨਹੀਂ ਲਿਖਿਆ ਗਿਆ।

ਇਹ ਇਸ ਤਰ੍ਹਾਂ ਦੀ ਪਹਿਲੀ ਖੋਜ ਹੈ ਜੋ 2000 ਵਿਅਕਤੀਆਂ ਨੂੰ ਲੈਕੇ 45 ਸਾਲ ਤੱਕ ਚਲਦੀ ਰਹੀ। ਇਸਦੇ ਸਿੱਟੇ JOURNAL OF CONCIOUSNESS ਦੇ ਤਾਜਾ ਅੰਕ ਵਿੱਚ ਪ੍ਰਕਾਸ਼ਿਤ ਹੋਏ ਹਨ। ਇਸ ਖੋਜ ਨੇ ਇਸ ਗੱਲ ਦਾ ਖੰਡਨ ਕੀਤਾ ਹੈ ਕਿ ਮਨੁੱਖੀ ਗੁਣ ਪ੍ਰਵਿਰਤੀਆਂ ਉਪਰ ਗ੍ਰਹਿਾਂ ਦਾ ਕੋਈ ਪ੍ਰਭਾਵ ਪੈਂਦਾ ਹੈ। ਇਸਤੋਂ ਸਪਸ਼ਟ ਤੌਰ 'ਤੇ ਸਾਬਤ ਹੋਇਆ ਹੈ ਕਿ ਜੋਤਿਸ਼ ਕੇਵਲ ਅਨੁਮਾਨ (GUESS-WORK) ਹੀ ਹੈ। ਇਹ ਖੋਜ ਕੈਨੇਡਾ ਦੇ ਮਨੋਵਿਗਿਆਨ ਦੇ ਪ੍ਰੋਫੈਸਰ ਇਵਾਨ ਕੈਲੀ ਅਤੇ ਆਸਟ੍ਰੇਲੀਆ ਦੇ ਇੱਕ ਜੋਤਸ਼ੀ ਜੌਫਰੀ ਡੀਨ ਨੇ ਕੀਤੀ।

ਇਹ ਖੋਜ ਮਾਰਚ 1958 ਵਿੱਚ ਮੀਨ ਰਾਸ਼ੀ ਦੇ 2000 ਬੱਚਿਆਂ ਨੂੰ ਲੈ ਕੇ ਸ਼ੁਰੂ ਹੋਈ ਅਤੇ ਉਨ੍ਹਾਂ ਦਾ ਜਨਮ ਤੋਂ ਲੈ ਕੇ ਹੁਣ ਤੱਕ ਅਧਿਐਨ ਕੀਤਾ ਜਾਂਦਾ ਰਿਹਾ। ਕੈਲੀ ਅਤੇ ਡੀਨ ਨੇ ਉਹਨਾਂ ਦੇ 100 ਅਲੱਗ ਅਲੱਗ ਗੁਣਾਂ ਨੂੰ ਲਿਆ ਜਿਨਾਂ ਵਿੱਚ ਉਹਨਾਂ ਦੇ ਕੰਮ ਕਾਰ, ਗੁੱਸਾ, ਸਮਾਜਿਕਤਾ, ਵਿਵਾਹਕ ਸਥਿਤੀ, ਚਿੰਤਾ ਆਦਿ ਤੋਂ ਲੈ ਕੇ ਖੇਡ, ਕਲਾ, ਗਣਿਤ ਅਤੇ ਪੜ੍ਹਾਈ ਅਦਿ ਤੱਕ ਸ਼ਾਮਲ ਸਨ। ਜੋਤਸ਼ੀਆਂ ਕੋਲੋਂ ਹਰ ਇੱਕ ਦੇ ਸੁਭਾਅ ਦੇ ਅਨੁਸਾਰ ਜਨਮ ਕੁੰਡਲੀ ਬਣਾਈ ਗਈ ਤਾਂਕਿ ਉਹਨਾਂ ਦੀ ਉਲਟ ਪਾਸਿਉਂ ਵੀ ਜਾਂਚ ਕੀਤੀ ਜਾ ਸਕੇ। ਪ੍ਰੰਤੂ ਉਹਨਾਂ ਦੇ ਜੀਵਨ, ਜਨਮ ਕੁੰਡਲੀਆਂ ਅਤੇ ਗੁਣਾਂ ਦਾ ਕੋਈ ਮੇਲ ਨਹੀਂ ਨਿਕਲਿਆ। ਇਸ ਤਰ੍ਹਾਂ 700 ਜੋਤਸ਼ੀਆਂ ਨੂੰ ਲੈ ਕੇ 40 ਅਧਿਐਨ ਕੀਤੇ ਗਏ ਜਿਨ੍ਹਾਂ ਵਿਚੋਂ ਕੋਈ ਵੀ ਜੋਤਿਸ਼ ਦੇ ਹੱਕ ਵਿੱਚ ਨਹੀਂ ਗਿਆ।

ਮੈਂ ਆਸ ਕਰਦਾ ਹਾਂ ਕਿ ਅੱਗੇ ਤੋਂ ਅਜਿਹੀਆਂ ਨਵੀਆਂ ਨਵੀਆਂ ਖੋਜਾਂ ਬਾਰੇ ਤਰਕਸ਼ੀਲ ਵਿਚੋਂ ਜਾਣਕਾਰੀ ਮਿਲਦੀ ਰਹੇਗੀ।

*ਖੁਸ਼ਵੰਤ ਸਿੰਘ, ਸਾ. ਜੁਝਾਰ ਸਿੰਘ ਨਗਰ, ਰੋਪੜ*

### ਸ਼ੋਕ ਮਤੇ

ਤਰਕਸ਼ੀਲ, ਇਨਕਲਾਬੀ ਜਮਹੂਰੀ ਅਤੇ ਮੁਲਾਜ਼ਮ ਮੁਹਾਜ ਦਾ ਸਰਗਰਮ ਸਾਥੀ ਮਾ. ਸੁਖਜੀਵਨ ਡੀ. ਪੀ. ਈ. ਹਰਿਆਣਾ (ਹੁਸ਼ਿਆਰਪੁਰ) ਬੀਤੇ ਦਿਨੀਂ ਕੈਂਸਰ ਦੀ ਬਿਮਾਰੀ ਕਾਰਣ ਸਦੀਵੀ ਵਿਛੋੜਾ ਦੇ ਗਏ। ਅਦਾਰਾ ਉਨ੍ਹਾਂ ਦੀ ਬੇਵਕਤ ਮੌਤ ਉਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।

ਡਾ. ਤੇਜਪਾਲ ਹੁਸ਼ਿਆਰਪੁਰ ਦੀ ਹੋਣਹਾਰ ਬੇਟੀ ਦੇ ਨੌਜਵਾਨ ਉਮਰੇ ਸੜਕ ਹਾਦਸੇ ਵਿੱਚ ਸਦੀਵੀ ਵਿਛੋੜਾ ਦੇ ਜਾਣ 'ਤੇ ਅਦਾਰਾ ਤਰਕਸ਼ੀਲ ਡੂੰਘੇ ਅਫਸੋਸ ਦਾ ਪ੍ਰਗਟਾਵਾ ਕਰਦਾ ਹੈ।



### ਤਰਕਸ਼ੀਲ ਸੁਸਾਇਟੀ ਨੂੰ ਸਹਾਇਤਾ

| | |
|---|---|
| 1. ਡਾ.ਪ੍ਰਿਤਪਾਲ ਸਿੰਘ ਗਰੇਵਾਲ, ਲੁਧਿਆਣਾ | 50.00 |
| 2. ਗੁਰਬਿੰਦਰ ਬੜੀ, ਸੰਗਰੂਰ | 100.00 |
| 3. ਬਲਵੰਤ ਸਿੰਘ ਪੁੱਤਰ ਸ੍ਰੀ ਜਸਵੰਤ ਸਿੰਘ ਸਾਬਕਾ ਐਮ.ਸੀ. (ਆਪਣੇ ਵਿਆਹ ਦੀ ਖੁਸ਼ੀ ਵਿਚ) | 100.00 |
| 4. ਜਰਨੈਲ ਸਿੰਘ ਭੂੰਦੜ, ਗੁਰੂ ਨਾਨਕ ਪਬਲਿਕ ਸਕੂਲ, ਭੂੰਦੜ | 100.00 |
| 5. ਜਸਵਿੰਦਰ ਸਿੰਘ ਵੱਲੋਂ ਆਪਣੇ ਪੁੱਤਰ ਗਗਨਦੀਪ ਦੇ ਜਨਮ 'ਤੇ | 100.00 |
| 6. ਸ਼ਾਮ ਲਾਲ ਸ਼ੁਕਲਾ, ਰਾਜਪੁਰਾ ਆਪਣੇ ਲੜਕੇ ਦੀ ਸ਼ਾਦੀ 'ਤੇ | 1000.00 |
| 7. ਮੇਜਰ ਸਿੰਘ, ਚੁੱਘੇ ਕਲਾਂ ਆਪਣੀ ਲੜਕੀ ਸਵਰਨਜੀਤ ਕੌਰ ਦੇ ਵਿਆਹ ਤੇ | 200.00 |

### ਮਨੋਰੋਗ ਸਹਾਇਤਾ ਕੇਂਦਰ ਬਰਗਾੜੀ ਸਹਾਇਤਾ

| | |
|---|---|
| 1. ਸ੍ਰੀ ਮੋਹਨ ਸਿੰਘ, ਚੋਹਲਾ ਸਾਹਿਬ | 100.00 |
| 2. ਜਸਵੰਤ ਸਿੰਘ ਰਾਹੀਂ ਮੁਹਾਲੀ ਇਕਾਈ ਵੱਲੋਂ | 2500.00 |
| 3. ਡਾ: ਬਲਤੇਜ ਸਿੰਘ, ਪਿੰਡ ਵਾਂਦਰ ਵੱਲੋਂ ਆਪਣੇ ਵਿਆਹ ਦੀ ਖੁਸ਼ੀ 'ਚ | 200.00 |
| 4. ਹਰਮੇਲ ਸਿੰਘ ਪਿੰਡ ਵਾਂਦਰ ਵੱਲੋਂ ਆਪਣੀ ਮਾਤਾ ਕਰਤਾਰ ਕੌਰ ਦੀ ਯਾਦ ਵਿੱਚ | 200.00 |

### ਲਾਈਫ ਮੈਂਬਰਸ਼ਿੱਪ

771. ਡਾ.ਕਸ਼ਮੀਰ ਸਿੰਘ ਸੋਹਲ, ਸੋਹਲ ਹਸਪਤਾਲ, ਨੇੜੇ ਬਾਠ ਪੈਲੇਸ, ਅੰਮ੍ਰਿਤਸਰ ਰੋਡ, ਤਰਨਤਾਰਨ

772. ਜਰਨੈਲ ਸਿੰਘ ਪੁੱਤਰ ਸ੍ਰੀ ਮਹਿੰਦਰ ਸਿੰਘ ਬੋਪਾਰਾਏ, ਪਿੰਡ ਤੇ ਡਾਕ: ਆਲੋਵਾਲ, ਜ਼ਿਲਾ ਅੰਮ੍ਰਿਤਸਰ।

773. Deepak Tiwari s/o Shri S.K.Tiwari, B-Block, Street No.11, House No.250. Radha Krishan Mandir Marg, Near Krishana Jwellers, Sant Nagar, Borari, Delhi-84.

774. ਪ੍ਰਿੰਸੀਪਲ, ਸਰਕਾਰੀ ਕੰਨਿਆ ਸੈਕੰਡਰੀ ਸਕੂਲ, ਪਿੰਡ ਤੇ ਡਾਕ: ਚਮਕੌਰ ਸਾਹਿਬ, ਜ਼ਿਲਾ ਰੋਪੜ।

775. ਕੁਲਵੰਤ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ, ਪਿੰਡ ਭੋਸੀ ਬਰਾਹਮਣਾ, ਡਾਕ:ਭੋਸੀ ਰਾਜਪੂਤਾਂ, ਜ਼ਿਲਾ ਅੰਮ੍ਰਿਤਸਰ।

776. ਕਰਮਪ੍ਰੀਤ ਸਿੰਘ ਬੱਗਾ ਪੁੱਤਰ ਸ੍ਰੀ ਕਰਮਜੀਤ ਸਿੰਘ ਬੱਗਾ, ਮਕਾਨ ਨੰ:530, ਵਾਰਡ ਨੰ:4, ਨੇੜੇ ਦਿਆਲ ਆਟਾ ਚੱਕੀ, ਪਿੰਡ ਤੇ ਡਾਕ: ਖਰੜ, ਜ਼ਿਲਾ ਰੋਪੜ।

777. ਬਲਵਿੰਦਰ ਸਿੰਘ ਬੈਂਸ, ਮਕਾਨ ਨੰ:2035/2, ਸੈਕਟਰ 47-ਸੀ, ਚੰਡੀਗੜ੍ਹ।

778. ਪਰਮਿੰਦਰ ਸਿੰਘ ਭਮਰਾ, ਮਕਾਨ ਨੰ:937-ਬੀ, ਸੈਕਟਰ 43, ਚੰਡੀਗੜ੍ਹ।

### ਤਰਕਸ਼ੀਲਾਂ ਦਾ ਮੇਲਾ *...ਟੇਕ ਢੀਂਗਰਾਂ 'ਚੰਦ'*

ਕੱਲ ਵੇਖਿਆ ਅਜਬ ਤਮਾਸ਼ਾ, ਅਜਬ ਦੇਖਿਆ ਖੇਲਾ,
ਸਾਡੇ ਪਿੰਡ ਦੇ ਵਿਹੜੇ ਲੱਗਿਆ, ਤਰਕਸ਼ੀਲਾਂ ਦਾ ਮੇਲਾ।
ਸਭ ਤੋਂ ਪਹਿਲਾਂ ਬੰਨ੍ਹ ਕੇ ਅੱਖਾਂ, ਮੋਟਰ-ਸਾਈਕਲ ਚਲਾਇਆ,
ਨਹੀਂ ਕੋਈ ਜਾਦੂ ਗੈਬੀ ਸ਼ਕਤੀ, ਇਹ ਉਨ੍ਹਾਂ ਸਮਝਾਇਆ,
ਨੋਟਾਂ ਦਾ ਮੀਂਹ ਪਾ ਵਿਖਾਇਆ, ਪਾਕੇ ਹੈਟ 'ਚ ਕੇਲਾ।
ਸਾਡੇ ਪਿੰਡ ਦੇ ਵਿਹੜੇ ਲੱਗਿਆ.................

ਤਰਕਸ਼ੀਲ ਵਿਚਾਰਾਂ ਵਾਲੇ, ਨਾਟਕ ਕਈ ਵਿਖਾਏ,
ਵੇਖ ਉਸਾਰੂ ਸੋਚ ਦੇ ਨਾਟਕ, ਸਭ ਦੇ ਮਨ ਹਰਸ਼ਾਏ,
ਕੋਰੀਓਗ੍ਰਾਫੀ ਨੇ ਮੇਲੇ ਵਿੱਚ, ਰੰਗ ਬੰਨਿਆ ਅਲਬੇਲਾ।
ਸਾਡੇ ਪਿੰਡ ਦੇ ਵਿਹੜੇ ਲੱਗਿਆ.................

ਸਾਧ ਪਾਖੰਡੀ ਜੱਗ 'ਤੇ ਨੇ ਜੋ, ਬਚ ਉਨ੍ਹਾਂ ਤੋਂ ਰਹਿਣਾ,
ਕਰਦੇ ਤੁਹਾਡਾ ਰੱਜ ਕੇ ਸ਼ੋਸ਼ਣ, ਤਰਕਸ਼ੀਲਾਂ ਦਾ ਕਹਿਣਾ,
ਇੱਜਤਾਂ ਨੂੰ ਹੱਥ ਪਾਉਂਦੇ, ਲੁੱਟ ਕੇ ਲੈ ਜਾਂਦੇ ਪੈਸਾ ਧੇਲਾ।
ਸਾਡੇ ਪਿੰਡ ਦੇ ਵਿਹੜੇ ਲੱਗਿਆ.................

ਵਹਿਮਾਂ ਭਰਮਾਂ, ਅੰਧ ਵਿਸ਼ਵਾਸ਼ਾਂ, ਨੂੰ ਹੈ ਦੂਰ ਭਜਾਉਣਾ,
ਜਾਗਰੂਕ ਹੈ ਕਰਨਾ ਸਭ ਨੂੰ, ਇਹ ਸਭ ਨੂੰ ਸਮਝਾਉਣਾ,
'ਟੇਕ' ਨਾ ਭੂਤ ਪ੍ਰੇਤ ਕੋਈ ਏਥੇ, ਸਭ ਠੱਗਾਂ ਦਾ ਰੇਲਾ।
ਸਾਡੇ ਪਿੰਡ ਦੇ ਵਿਹੜੇ ਲੱਗਿਆ.................




### ਦਾਦੀ ਮਾਂ *...ਭੀਮ ਸੈਨ*

ਦਾਦੀ ਸਾਡੀ ਬੜੀ ਪਿਆਰੀ
ਚੀਜ਼ੀ ਲੈ ਕੇ ਆਉਂਦੀ ਨਿਆਰੀ
ਜਦੋਂ ਮਿਲਣ ਸਾਨੂੰ ਆਉਂਦੀ ਐ
ਰਾਤ ਨੂੰ ਬਾਤ ਸੁਣਾਉਂਦੀ ਐ।
ਪਿਛਲੀ ਵਾਰੀ ਜਦੋਂ ਸੀ ਆਈ
ਬਾਂਦਰੀਆਂ ਦਾ ਜੋੜਾ ਲਿਆਈ,
ਘਰ ਵਿੱਚ ਰੌਣਕ ਖੂਬ ਸੀ ਲਾਈ
ਚੂਰੀ ਕੁੱਟ ਖਵਾਉਂਦੀ ਹੈ।
ਰਾਤ ਨੂੰ ਬਾਤ ਸੁਣਾਉਂਦੀ ਹੈ।
ਹਰ ਵੇਲੇ ਸਾਨੂੰ ਕਹੇ ਪੜ੍ਹਨ ਨੂੰ,
ਸੱਚ ਦੇ ਪਹਿਰੇ 'ਤੇ ਖੜਨ ਨੂੰ,
ਨਫਰਤ ਕਰਦੀ ਰਹੇ ਲੜਨ ਨੂੰ,
ਪਿਆਰ ਦਾ ਸਬਕ ਸਿਖਾਉਂਦੀ ਐ।
ਰਾਤ ਨੂੰ ਬਾਤ ਸੁਣਾਉਂਦੀ ਐ।
ਕਾਂ-ਚਿੜੀ ਦੀ ਸੁਣਾ ਕਹਾਣੀ,
ਮੱਤਾਂ ਦਿੰਦੀ ਦਾਦੀ ਰਾਣੀ,
ਦੁੱਧ ਦਾ ਦੁੱਧ ਤੇ ਛਾਣੇ ਪਾਣੀ,
ਐਸਾ ਆਖ ਵਿਖਾਉਂਦੀ ਐ।
ਰਾਤ ਨੂੰ ਬਾਤ ਸੁਣਾਉਂਦੀ ਐ।

## ਨਵਾਂ ਸਾਲ ਮੁਬਾਰਕ ?

ਹੈ ਬਿਜਲੀ ਦੀ ਤੰਗੀ ਤੇ ਸੜਕਾਂ 'ਚ ਟੋਏ, ਬੜੇ ਐਕਸੀਡੈਂਟ ਨੇ ਓਏ ਹੋਇ!
ਬੜੇ ਕੀਮਤੀ ਲੋਕ ਸੜਕਾਂ ਤੇ ਮੋਏ, ਕੱਚੀ ਚੱਲ ਮੂੰਹ ਵਿੱਚ ਹੀ ਗਾਲ੍ਹ ਮੁਬਾਰਕ!
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ ?

ਮੱਛਰ ਤੇ ਮੱਖੀਆਂ ਮੁਲਕ ਕੀਤਾ ਕਮਲਾ, ਹੈ ਡੇਂਗੂ ਤੇ ਹੈਜ਼ੇ ਬੁਖਾਰ ਦਾ ਹਮਲਾ,
ਰੋਗੀ ਵਿਚਾਰੇ ਪਏ ਅਧਮੋਏ, ਜਨਤਾ ਲੱਦੀ ਟੈਕਸਾਂ ਨਾਲ ਮੁਬਾਰਕ!
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ?

ਕਿੱਥੇ ਜਾਣ ਪਾੜ੍ਹੇ ਤੇ ਰੋਗੀ ਇਹ ਮਾਈਆਂ, ਮਾਸਟਰ ਨਾ ਡਾਕਟਰ, ਨਾ ਦਵਾਈਆਂ,
ਸਕੂਲ, ਹਸਪਤਾਲ ਵੀ ਖਾਲੀ ਕਿਉਂ ਹੋਏ? ਤੈਨੂੰ ਇਹ ਤੇਰੇ ਸਵਾਲ ਮੁਬਾਰਕ?
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ?

ਮਹਾਂਪੁਰਸ਼ਾਂ ਕੋਲ ਵੱਡੀਆਂ ਨੇ ਕਾਰਾਂ, ਰੱਖੇ ਬਾਡੀ-ਗਾਰਡ ਗਿਆਰਾਂ ਗਿਆਰਾਂ,
ਲਾਈਲੱਗ ਜੰਤਾ ਜੀ ਜਾ ਪੈਰ ਧੋਏ, ਇਹ ਬਾਬਾ ਜੀ ਮੁਫਤਾਂ ਦਾ ਮਾਲ ਮੁਬਾਰਕ!
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ?

ਮਜ਼ਹਬਾਂ ਦੇ ਨਾਂ ਤੇ ਰੋਜ਼ਾਨਾ ਨੇ ਦੰਗੇ, ਕੋਈ ਖੈਰ ਵੀ ਨਾ ਮਨੁੱਖਤਾ ਦੀ ਮੰਗੇ,
ਕਿਰਤੀ ਮਸਾਂ ਭਾਰ ਜ਼ਿੰਦਗੀ ਦਾ ਢੋਏ, ਭਾਣਾ ਮੰਨਣ ਦਾ ਕਮਾਲ ਮੁਬਾਰਕ!
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ?

ਅਗਲੇ ਜਨਮ ਦੇ ਨੇ ਸੰਤਾਂ ਦੇ ਲਾਰੇ, ਇਸ ਜਨਮ ਕਹਿੰਦੇ ਮਰੋ ਭੁੱਖੇ ਸਾਰੇ,
ਦੁੱਧ ਕਾੜ੍ਹ ਸਾਨੂੰ ਲਿਆਉਂਦੇ ਰਹੋ ਖੋਏ, ਵਾਹ ਬਾਬਿਓ! ਇਹ ਵੀ ਚਾਲ ਮੁਬਾਰਕ!
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ!

ਭ੍ਰਿਸ਼ਟਾਚਾਰ ਦਾ ਰੌਲਾ ਪਾਸੇ ਹੈ ਸਾਰੇ, ਜਿੱਤਦੇ ਨੇ ਨੇਤਾ ਤੇ ਵੋਟਰ ਹੀ ਹਾਰੇ,
ਮੱਝ ਦੇਸ਼ ਦੀ ਨੂੰ ਤਾਂ ਲੀਡਰ ਹੀ ਚੋਏ, ਜੰਤਾ ਤੂੰ ਗੋਹਾ ਹੀ ਬਾਲ ਮੁਬਾਰਕ!
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ!

ਭੁੱਖਮਰੀ, ਬਦਇੰਤਜ਼ਾਮੀ, ਬੇਕਾਰੀ, ਤਰੱਕੀ ਦਾ ਪ੍ਰਚਾਰ ਐਪਰ ਹੈ ਭਾਰੀ
ਵੱਢੀ ਚੱਲ "ਢਿੱਲੋਂ" ਜਿਹੜੇ ਬੀਜ ਬੋਏ, ਤੈਨੂੰ ਤੇਰਾ ਡੂੰਘਾ ਪਾਤਾਲ ਮੁਬਾਰਕ!
ਕਿ ਫਿਰ ਵੀ ਤੈਨੂੰ ਨਵਾਂ ਸਾਲ ਮੁਬਾਰਕ?
ਐ ਕਿਰਤੀ ਤੈਨੂੰ ਤੇਰਾ ਹਾਲ ਮੁਬਾਰਕ, ਜੋ ਵਿਹਲੜਾਂ ਬੁਣਿਐਂ ਉਹ ਜਾਲ ਮੁਬਾਰਕ!
ਕਿ ਸਾਲ

*ਅਮਰਜੀਤ ਢਿੱਲੋਂ ਦਬੜੀਖਾਨਾ*

## ਸਵਾਲ ਉਠਦੇ ਹੀ ਰਹਿਣਗੇ

ਜ਼ਿੰਦਗੀ 'ਚ ਜਿਉਣੇ ਲਈ
ਸਵਾਲ ਉਠਦੇ ਹੀ ਰਹਿਣਗੇ,
ਜਵਾਬ ਮੰਗਦੇ ਹੀ ਰਹਿਣਗੇ
ਤੁਰਦਿਆਂ ਤੁਰਦਿਆਂ,
ਬੱਚੇ ਨੂੰ ਉਲਟੀ ਆਉਂਦੀ ਹੈ
ਬੇ-ਹੋਸ਼ ਹੋ ਕੇ ਡਿੱਗ ਪੈਂਦਾ ਹੈ
ਉਸਨੂੰ ਚੁੱਕ ਕੇ
ਨੇੜੇ ਦੇ ਧਾਰਮਿਕ ਸਥਾਨ ਨੂੰ ਭੱਜੋਗੇ
ਜਾਂ ਦੂਰ ਦੇ ਹਸਪਤਾਲ ਨੂੰ ?
ਵਿਸ਼ਵਾਸ਼ ਦੀ ਸਹੀ ਸੋਚ ਵੱਲ ਨੂੰ
ਹਸਪਤਾਲ ਨੂੰ
ਡਾਕਟਰ ਐਕਸਰੇ ਕਰ ਦਸਦੇ ਹਨ
ਦਿਮਾਗ਼ ਦੀ ਨਾੜੀ ਫਟ ਗਈ ਹੈ
ਅੰਦਰ ਲਹੂ ਵਹਿ ਰਿਹਾ ਹੈ
ਖ਼ੂਨ ਨਾ ਰੁਕਿਆ ਤਾਂ
ਚੌਵੀ ਘੰਟੇ ਦੇ ਅੰਦਰ ਅੰਦਰ
ਮੌਤ ਵੀ ਹੋ ਸਕਦੀ ਹੈ
ਇਹ ਸੁਣ ਤੁਸੀਂ ਕੀ ਕਰੋਗੇ
ਜੀਵਨ ਲਈ ਅਰਦਾਸਾਂ
ਮੂਰਤੀਆਂ ਮੋਹਰੇ ਮੱਥਾ ਰਗੜੋਗੇ
ਕਰਮਾਂ ਦੀਆਂ ਗੱਲਾਂ ਕਰੋਗੇ
ਜਾਂ ਸ਼ਾਂਤ ਹੋ ਕੇ
ਸਰੀਰ ਦੀ ਮਸ਼ੀਨਰੀ ਤੇ ਝਾਤੀ ਮਾਰੋਗੇ
ਜਿਸ ਵਿਚ ਨੁਕਸ ਪੈ ਸਕਦੇ ਹਨ
ਬਣ ਸਕਦੀ ਹੈ
ਟੁੱਟ ਸਕਦੀ ਹੈ
ਸਦਾ ਲਈ
ਧੜਕਨਾਂ ਤੇ ਮੌਤ ਬਾਰੇ
ਵਿਗਿਆਨਕ ਲੀਹਾਂ 'ਤੇ
ਸੱਚੋ-ਸੱਚ
ਸੋਚਣਾ ਹੀ ਪਵੇਗਾ
ਜ਼ਿੰਦਗੀ ਦੇ ਜਿਉਣੇ ਲਈ।

*ਏ. ਐਸ. ਖਰਲਵੀਰ*

ਮਿੰਨੀ ਕਹਾਣੀ

## ਕੁੰਡੀ

ਰਣਜੀਤ ਝਨੇਰ

ਸਵੇਰੇ ਸਵੇਰੇ ਵਾਹੋ-ਦਾਹੀ ਗੁਰੂ ਘਰੋਂ ਵਾਪਸ ਆ ਰਹੇ ਕੇਸਰ ਨੂੰ ਚਰਨ ਨੇ ਸਹਿਜੇ ਹੀ ਪੁੱਛਿਆ,"ਕੀ ਗੱਲ ਕੇਸਰ ਸਿੰਹਾਂ, ਅੱਜ ਜਲਦੀ ਹੀ ਵਾਪਸ ਆ ਗਿਆ।" "ਓਏ ਕਾਹਦਾ ਯਾਰ, ਅਜੇ ਗੁਰੂ ਘਰ ਪਹੁੰਚਿਆ ਹੀ ਸੀ ਕਿ ਪਤਾ ਲੱਗਿਆ ਕਿ ਪਿੰਡ 'ਚ ਬਿਜਲੀ ਵਾਲੇ ਫਿਰਦੇ ਐ, ਘਰੇ ਕੁੰਡੀ ਲੱਗੀ ਰਹਿ ਗਈ।"



*ਕ੍ਰਿਸ਼ਨ ਬਰਗਾੜੀ ਦੀ ਯਾਦ ਨੂੰ ਸਮਰਪਿਤ*

## ਤਰਕਸ਼ੀਲ ਬੋਲੀਆਂ

*ਜਗਸੀਰ ਜੀਦਾ*

*
ਤਰਕਸ਼ੀਲ ਲਹਿਰ ਦਾ ਤਾਰਾ,
ਚੜ੍ਹਿਆ ਵਿਚ ਅਸਮਾਨੀ।
ਪਿੰਡ ਬਰਗਾੜੀ ਧਰਤ ਦਾ ਜਾਇਆ,
ਕ੍ਰਿਸ਼ਨ ਸਮੇਂ ਦਾ ਹਾਣੀ।
ਤਰਕਸ਼ੀਲ ਲਹਿਰ ਦਾ ਹੀਰਾ,
ਬਾਨੀਆਂ ਵਿਚੋਂ ਬਾਨੀ
ਸਾਧ ਪਖੰਡੀਆਂ ਨੂੰ ਯਾਦ ਕਰਾ ਗਿਆ ਨਾਨੀ!!

*
ਕੌਡੀ ਖੇਡਣ ਵਾਲੇ ਵਲਵਲੇ,
ਜਦੋਂ ਵਲੂੰਧਰੇ ਜਾਂਦੇ।
ਸਾਡੇ ਸਿਰ 'ਤੇ ਪੌਣ ਕੌਡੀਆਂ
ਕੌਣ ਕਿਰਤ ਨੂੰ ਖਾਂਦੇ?
ਅੰਧਵਿਸ਼ਵਾਸ਼ ਦਾ ਘੁੱਪ ਹਨੇਰਾ
ਕਿਉਂ ਨੇ ਲੋਕ ਹੰਢਾਉਂਦੇ?
ਕਾਫਲੇ ਚਾਨਣ ਦੇ, ਜੁਗਨੂੰ ਹੀ ਰੁਸ਼ਨਾਉਂਦੇ!!

*
ਚਾਨਣ ਦਾ ਵਣਜਾਰਾ ਬਣਿਆ,
ਤਰਕ ਲਹਿਰ ਦਾ ਮੋਹਰੀ।
ਅੰਧਵਿਸ਼ਵਾਸ਼ ਨਾਲ ਮੱਥਾ ਲਾਇਆ,
ਹਰ ਥਾਂ ਚਰਚਾ ਤੋਰੀ।
ਪਿੰਡ ਪਿੰਡ ਜਾਂਦਾ ਮੇਲਿਆਂ ਦੇ ਵਿਚ
ਬੋਦੀ ਸੋਚ ਉਹਨੇ ਖੋਰੀ।
ਅੰਧਵਿਸ਼ਵਾਸ਼ਾਂ ਦੀ ਕਰਕੇ ਪੋਰੀ ਪੋਰੀ!!

*
'ਤਰਕ' ਸੋਚ ਦਾ ਸੰਗੀ ਸਾਥੀ
ਸੂਹੇ ਪੰਧ 'ਤੇ ਚੱਲਿਆ।
ਮੁੱਲ ਸਿਰਾਂ ਦੇ ਪਾਉਣ ਜਨੂੰਨੀ,
ਉਹ ਸਿਦਕੀ ਨਾ ਹੱਲਿਆ।
ਝੱਖੜ ਝੋਲੇ ਆਉਂਦੇ ਜਾਂਦੇ,
ਹੜ੍ਹ ਹਿੱਕਾਂ ਨੇ ਠੱਲ੍ਹਿਆ।
ਸੁੱਚੀਆਂ ਸੋਚਾਂ ਨੇ ਰਾਹ ਮੰਜ਼ਲ ਦਾ ਮੱਲਿਆ!!

*
ਤਰਕ ਸੋਚ ਦਾ ਪੱਲਾ ਫੜ੍ਹਿਆ,
ਬਣ ਕੇ ਸੱਚ ਦਾ ਹਾਣੀ।
ਸਿਰਜਣ ਹਾਰੇ ਹੱਥਾਂ ਦੇ ਲਈ,
ਬਣਿਆ ਨਵੀਂ ਕਹਾਣੀ!
ਦੇਂਦੀਆਂ ਪੀਂਹਦੀ ਦੇਖ ਨਾ ਭਾਉਂਦੀ
'ਕਾਲਖ' ਸੋਚ ਦੀ ਢਾਣੀ,
ਦਰਦੀ ਲੋਕਾਂ ਦਾ, ਬਣਕੇ ਨਬਜ਼ ਪਹਿਚਾਣੀ!!

*
ਮਨੋਰੋਗ ਨਾਲ ਪੀੜਤ ਰੋਗੀ,
ਭੋਗਦੇ ਘੁੱਪ ਹਨੇਰਾ।
ਜ਼ਿੰਦਗੀ ਜਿਉਣ ਦੀ ਜਾਚ ਸਿਖਾਕੇ,
ਦੱਸਦਾ ਸੁਰਖ ਸਵੇਰਾ।
ਰੂਹ, ਆਤਮਾ, ਜੰਤਰ-ਮੰਤਰ,
ਸਭ ਪਾਖੰਡ ਦਾ ਡੇਰਾ।
ਤਰਕ ਦੀ ਲਾਟ ਬਲੇ, ਚਾਨਣ ਕਰੇ ਚੁਫੇਰਾ!!

*
ਮੌਤੋਂ ਮੂਲ ਨਾ ਡਰਿਆ, ਡੋਲਿਆ
ਨਾ ਮੰਨਿਆ ਉਹਨੇ ਭਾਣਾ।
ਕੈਂਸਰ ਸੁਣਕੇ ਕੰਬਦੇ ਲੋਕੀਂ,
ਛੱਡ ਜਾਂਦੇ ਕਈ ਖਾਣਾ।
ਚੜ੍ਹਦੀ ਕਲਾ, ਅਡੋਲ ਰਿਹਾ ਉਹ
ਆਖਰ ਰਹੇ ਤੁਰ ਜਾਣਾ।
ਮੌਤ ਸਚਾਈ ਨੂੰ, ਪੈਣਾ ਹੀ ਗਲ ਲਾਉਣਾ!!

*
ਸਰੀਰਦਾਨ ਕਰ ਲੋਕਾਂ ਦੇ ਲਈ,
ਪਿਰਤ ਨਵੀਂ ਉਹਨੇ ਤੋਰੀ।
ਕਹਿਣੀ 'ਤੇ ਕਰਨੀ ਦਾ ਪੂਰਾ,
ਬਣ ਕੇ ਨਿੱਤਰਿਆ ਮੋਹਰੀ,
ਤਰਕਸ਼ੀਲ ਦਾ ਥੰਮ੍ਹ ਬਣ ਗਿਆ,
ਰੱਤੀ ਨਹੀਂ ਕਮਜ਼ੋਰੀ,
ਸਿਦਕੀ ਸੋਚ ਦੀਆਂ, ਦੇਣਗੀਆਂ ਮਾਂਵਾਂ ਲੋਰੀ!!

*
ਜ਼ਿੰਦਗੀ ਜਿਉਂਦਾ ਲੋਕਾਂ ਦੇ ਲਈ,
ਲੋਕਾਂ ਦੇ ਲਈ ਮਰਿਆ।
ਲੋਕਤਾ ਖਾਤਰ, ਮਰਨ ਤੋਂ ਪਿੱਛੋਂ,
ਆਪਾ ਅਰਪਤ ਕਰਿਆ,
ਸੇਜਲ ਅੱਖਾਂ ਵਿਦਾ ਕਰ ਗਈਆਂ,
ਮੋਹ ਮਮਤਾ 'ਨਾ ਭਰਿਆ।
ਖ਼ਾਕ ਦੀ ਢੇਰੀ ਨੂੰ ਸੋਨਾ ਸਾਬਤ ਕਰਿਆ!!

*
ਖਬਰ ਆਖਰੀ ਜਦੋਂ ਸੀ ਆਈ,
ਲੋਕ ਵਹੀਰਾਂ ਘੱਤੇ।
ਆਪਣਾ ਹੀ ਸੀ ਸੰਗੀ-ਸਾਥੀ,
ਕੇਰ ਗਿਆ ਜਿਵੇਂ ਪੱਤੇ।
ਲੋਕ-ਲਹਿਰ ਦਾ ਹੀਰਾ ਸਾਥੋਂ,
ਤੁਰ ਗਿਆ ਜੋਬਨ ਰੁੱਤੇ।
ਯਾਦਾਂ ਸੱਜਣ ਦੀਆਂ, ਸੱਲ ਜਿਗਰ ਵਿਚ ਤੱਤੇ!!

*
ਸ਼ਰਧਾ ਦੇ ਫੁੱਲ ਭੇਂਟ ਕਰਨ ਲਈ,
ਸੋਚ ਦਾ ਝੰਡਾ ਚੁੱਕੀਏ।
ਬੋਦੇ ਜਰਜਰੇ ਰਾਹ ਨਾ ਤੁਰੀਏ,
ਤਾਂ ਮੰਜ਼ਲ ਵੱਲ ਢੁੱਕੀਏ।
ਸੋਚਾਂ ਸੁਪਨੇ ਪਏ ਅਧੂਰੇ,
ਹੰਭਲਾ ਮਾਰ ਕੇ ਉਠੀਏ।
ਘੁੱਪ ਹਨੇਰੇ ਨੂੰ ਚਾਨਣ ਲਾਉਂਦਾ ਗੁੱਠੀਏ!!

ਜਿਲਦ ਨੰ: 3 ਰਜ਼ਿ ਨੰ: PUNPUN/2002/5393 ਅੰਕ ਨੰ: 1

# ਤਰਕਸ਼ੀਲਤਾ ਦਾ ਧਰੂ ਤਾਰਾ

ਕ੍ਰਿਸ਼ਨ ਤਰਕਸ਼ੀਲ ਲਹਿਰ ਦਾ ਸੱਚਮੁੱਚ ਹੀ ਧਰੂ-ਤਾਰਾ ਸੀ। ਧਰੂ-ਤਾਰਾ ਧਰਤੀ ਦੇ ਘੁੰਮਣ ਧੁਰੇ ਦੀ ਸੇਧ ਵਿੱਚ ਹੋਣ ਕਰਕੇ ਹਮੇਸ਼ਾਂ ਇੱਕੋ ਸਥਾਨ ਤੇ ਅਡੋਲ ਖੜ੍ਹਾ ਨਜ਼ਰ ਆਉਂਦਾ ਹੈ ਜਦ ਕਿ ਹੋਰ ਤਾਰਿਆਂ ਦੀ ਸਥਿਤੀ ਬਦਲਦੀ ਰਹਿੰਦੀ ਹੈ। ਇਸੇ ਕਰਕੇ ਪੁਰਾਣੇ ਸਮਿਆਂ ਵਿੱਚ ਰਾਤ ਨੂੰ ਸਫਰ ਕਰਨ ਵਾਲੇ ਯਾਤਰੀ ਧਰੂ-ਤਾਰੇ ਤੋਂ ਸੇਧ ਲੈ ਕੇ ਚਲਦੇ ਸਨ। ਅੱਜ ਦੇ ਸਮਾਜਿਕ ਅਤੇ ਰਾਜਨੀਤਿਕ ਹਨੇਰੇ ਦੇ ਦੌਰ ਵਿੱਚ ਕ੍ਰਿਸ਼ਨ ਵਰਗਾ ਧਰੂ-ਤਾਰਾ ਹੀ ਸਾਨੂੰ ਸੇਧ ਦੇ ਸਕਦਾ ਹੈ।



ਕ੍ਰਿਸ਼ਨ ਜਿਸਮਾਨੀ ਤੌਰ ਤੇ ਦੋ ਸਾਲ ਪਹਿਲਾਂ ਸਾਥੋਂ ਵਿਛੜ ਗਿਆ ਪਰ ਵਿਛੜਨ ਤੱਕ ਉਹ ਤਰਕਸ਼ੀਲ ਕਾਰਕੁੰਨਾਂ ਲਈ ਜਥੇਬੰਦੀ ਪ੍ਰਤੀ ਸਮਰਪਿਤ ਹੋ ਕੇ ਕੰਮ ਕਾਰ ਕਰਨ ਦੇ ਉੱਚੇ ਮਾਪਦੰਡ ਸਥਾਪਿਤ ਕਰ ਗਿਆ। ਉਸਦਾ ਆਪਾ ਤਰਕਸ਼ੀਲ ਲਹਿਰ ਨਾਲ ਇੱਕ ਮਿਕ ਹੋਇਆ ਵਿਆ ਸੀ ਇਸ ਲਈ ਉਸਨੂੰ ਜੱਥੇਬੰਦੀ ਲਈ ਕੰਮ ਕਰਨ ਵਾਸਤੇ ਕੋਈ ਵਿਸ਼ੇਸ਼ ਉਚੇਚ ਨਹੀਂ ਸੀ ਕਰਨੀ ਪੈਂਦੀ। ਖੁਦ ਤਰਕਸ਼ੀਲਤਾ ਤੇ ਪੂਰਾ ਉਤਰਨਾ ਅਤੇ ਹੋਰਨਾਂ ਵਿੱਚ ਫੈਲਾਅ ਕਰਨਾ ਉਸਦੇ ਜੀਵਨ ਢੰਗ ਦਾ ਸਹਿਜ ਅੰਗ ਸਨ।

ਉਸਦਾ ਜੱਥੇਬੰਦੀ ਵਿੱਚ ਖੁਦ ਕੀਤਾ ਕੰਮ ਤਾਂ ਵੱਡਾ ਸੀ ਪਰ ਇਸਤੋਂ ਵੱਡੀ ਦੇਣ ਉਸਦਾ ਹੋਰ ਵਰਕਰਾਂ ਲਈ ਰੋਲ ਮਾਡਲ (ਧਰੂ-ਤਾਰਾ) ਬਣਨਾ ਸੀ ਜਿਸਤੋਂ ਪ੍ਰੇਰਨਾ ਲੈ ਕੇ ਉਹ ਉਸੇ ਵਾਂਗ ਸਿਰਤੋੜ ਕੰਮ ਕਰਨ ਦੀ ਕੋਸ਼ਿਸ਼ ਕਰਦੇ ਸਨ/ਹਨ। ਉਸਦਾ ਇਹ ਰੋਲ ਉਸਦੀ ਮੌਤ ਨਾਲ ਖਤਮ ਨਹੀਂ ਹੋਇਆ ਸਗੋਂ ਮੌਤ ਨਾਲ ਤਾਂ ਉਸਦੀ ਨਵੀਆਂ ਪਿਰਤਾਂ ਪਾਉਣ ਦੀ ਸਮਰੱਥਾ ਹੋਰ ਨਿਖਰੀ ਹੈ। ਮਿਸਾਲ ਵਜੋਂ ਉਸ ਵੱਲੋਂ ਕੀਤੇ ਸਰੀਰਦਾਨ ਨੇ ਅੱਜ ਪੰਜਾਬ ਵਿੱਚ ਇਕ ਲਹਿਰ ਖੜ੍ਹੀ ਕਰ ਦਿੱਤੀ ਹੈ ਕਿ ਤਰਕਸ਼ੀਲ ਸੋਸਾਇਟੀ ਤੋਂ ਬਾਹਰਲੇ ਵਿਅਕਤੀ ਵੀ ਇਸ ਕਾਰਜ ਲਈ ਅੱਗੇ ਆ ਰਹੇ ਹਨ। ਉਸਦਾ ਜੀਵਨ ਅਤੇ ਮੌਤ ਦੋਵੇਂ ਹੀ ਮਿਸਾਲੀ ਸਨ।

ਕ੍ਰਿਸ਼ਨ ਧਰੂ-ਤਾਰੇ ਵਾਂਗ ਹੀ ਅਡੋਲ ਸੀ ਨਾ ਤਾਂ ਫਿਰਕੂ ਦਹਿਸ਼ਤਗਰਦਾਂ ਅਤੇ ਸਾਧਾਂ ਦੀਆਂ ਧਮਕੀਆਂ ਉਸਨੂੰ ਡਰਾ ਸਕੀਆਂ, ਨਾ ਕੈਂਸਰ ਦੇ ਰੂਪ ਵਿੱਚ ਮੌਤ ਉਸਨੂੰ ਹਿਲਾ ਸਕੀ ਅਤੇ ਨਾ ਹੀ ਜਿੰਦਗੀ ਜਿਉਣ ਦੇ ਸੌਖੇ ਅਤੇ ਆਰਾਮ ਵਾਲੇ ਰਾਹ ਉਸਨੂੰ ਆਪਣੇ ਕਾਰਜ ਤੋਂ ਭਟਕਾ ਸਕੇ। ਕ੍ਰਿਸ਼ਨ ਦੇ ਜੀਵਨ ਅਤੇ ਉਹਦੇ ਕਾਰਜਾਂ ਦੇ ਰੂਪ ਵਿੱਚ ਸਾਡਾ ਧਰੂ-ਤਾਰਾ ਸਾਡੇ ਸਾਹਮਣੇ ਹੈ। ਲੋੜ ਇਸਤੋਂ ਸੇਧ ਲੈਂਦਿਆਂ ਆਪਣੇ ਪੈਰਾਂ ਵਿੱਚ ਸਫ਼ਰ ਲਈ ਜੋਸ਼ ਭਰਨ ਦੀ ਹੈ।




If undelivered please return to :

**Tarksheel**

Tarksheel Bhawan, Tarksheel Chowk,
Sanghera Bye Pass,
BARNALA-148101

BOOK POST
(Printed Matter)

TO ____________________